# ਮਾਤਾ ਸਾਹਿਬ ਕੌਰ

## (ਖ਼ਾਲਸੇ ਦੀ ਮਾਤਾ)



ਲੇਖਕ:

ਗਿਆਨੀ ਜੁਝਾਰ ਸਿੰਘ 'ਅਜ਼ਾਦ'

# ਮਾਤਾ ਸਾਹਿਬ ਕੌਰ

## (ਖ਼ਾਲਸੇ ਦੀ ਮਾਤਾ)

ਲੇਖਕ :
ਗਿਆਨੀ ਜੁਝਾਰ ਸਿੰਘ 'ਅਜ਼ਾਦ'





ਪ੍ਰਕਾਸ਼ਕ :
ਭਾ. ਚਤਰ ਸਿੰਘ ਜੀਵਨ ਸਿੰਘ
ਅੰਮ੍ਰਿਤਸਰ

**MATA SAHIB KAUR (Mother of Khalsa)**
*by* : **Giani Jujhar Singh 'Azad'** (Gold Medalist)
Village Seoli, P.O. Toda,
Distt. Patiala. Ph. 01734-273611



ISBN : 978-81-7601-900-2

ਪਹਿਲੀ ਐਡੀਸ਼ਨ 2008

ਮੁੱਲ 120-00





ਪ੍ਰਕਾਸ਼ਕ :
**ਭਾ: ਚਤਰ ਸਿੰਘ ਜੀਵਨ ਸਿੰਘ**
ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ।
ਟੈਲੀ-ਫੈਕਸ : (0183) 2542346, 2547974, 2557973
E-mail : csjs@vsnl.com, csjsexports@vsnl.com,
csjssales@hotmail.com
Visit our Website : www.csjs.com

*Printed in India*

*ਪ੍ਰਿੰਟਰ : ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ। ਫੋਨ : (0183) 2705003*

# ਸਮਰਪਣ

ਗੁਰਪੁਰਵਾਸੀ ਜਥੇਦਾਰ ਪਿਆਰਾ ਸਿੰਘ ਨਿਹੰਗ

ਲਾਡਲੀਆਂ ਫ਼ੌਜਾਂ, ਅਤੇ

ਦਰਦੀਲੇ ਮਨਾਂ ਦੇ ਹਮਰਾਹ,



ਗੁਰਪੁਰਵਾਸੀ ਬਾਪੂ ਅਜੀਤ ਸਿੰਘ ਤੂੰਗ

ਨੂੰ

ਜਿਹੜੇ ਮਾਤਾ ਸਾਹਿਬ ਕੌਰ ਜੀ ਦੇ

ਪੂਰਨਿਆਂ 'ਤੇ ਚੱਲ ਕੇ ਸਿੱਖੀ ਪਾਲ ਗਏ।

—'ਅਜ਼ਾਦ'

# ਤਤਕਰਾ





★

# ਰਹੇਗੀ ਆਬੋ-ਹਵਾ ਮੇਂ ਖ਼ਿਆਲ ਕੀ ਸ਼ਕਤੀ

ਸਿੱਖ ਇਤਿਹਾਸ ਦਾ ਅੱਖੋਂ-ਪਰੋਖੇ ਕੀਤਾ ਗਿਆ ਸਿਧਾਂਤਕ-ਪਾਤਰ ਨਿਰੂਪਣ ਕਰਨ ਹਿੱਤ, ਜੋ ਤਹਈਆ ਹੱਥਲੀ ਧਰਮ-ਪੋਥੀ ਵਿਚ ਕੀਤਾ ਹੈ, ਉਸ ਨੂੰ ਗਿਆਨ ਅਤੇ ਪ੍ਰਪੱਕ-ਵਿਸ਼ਵਾਸ ਦਾ ਦਾਮਨ ਪਕੜ ਕੇ, ਸਿਦਕ ਅਤੇ ਸਾਬਤ-ਦਿਲੀ ਨਾਲ ਨੇਪਰੇ ਚਾੜ੍ਹਿਆ ਏ, ਲੇਖਕ ਦੀ ਲੇਖਣੀ ਦਾ ਵਿਸ਼ਾ ਲੋੜ-ਅਨੁਸਾਰੀ ਵੀ ਹੈ ਅਤੇ ਅਤਿਅੰਤ ਮਜ਼ਬੂਤ ਵੀ ਹੈ:

ਕਬ ਲਿਬਾਸ਼ੇ-ਦੁਨੀਆਵੀ ਮੇਂ ਛੁਪਤੇ ਹੈਂ ਰੌਸ਼ਨ-ਦਿਮਾਗ਼।

ਜਿਸ ਅਕੀਦਤ ਨਾਲ ਨੁਕਤੇ ਨੂੰ ਲੈ ਕੇ ਤੁਰੇ, ਉਸੇ ਅਕੀਦਤ ਨਾਲ ਸਫਲਤਾ ਨੂੰ ਪ੍ਰਾਪਤ ਹੋਏ।



ਨਾਦੀ-ਗੁਰੂ (ਸ਼ਬਦ ਗੁਰੂ) ਅਤੇ 'ਮਾਤਾ ਧਰਤਿ ਮਹਤ' ਜਿਹੀ ਮਹਾਨ ਮਾਤਾ ਦੇ ਪ੍ਰੇਮ-ਮਿਠਾਸ ਭਰਪੂਰ ਸ਼ਬਦ-ਨਾਦ ਵਿਚੋਂ ਉਤਪੰਨ ਹੋਏ, ਨਾਦੀ-ਪੁੱਤਰ ਭਾਵ ਖ਼ਾਲਸੇ ਦੀ ਮਾਂ, ਜਿਹਨਾਂ ਦੇ ਨਾਮ ਦੇ ਨਾਲ ਜੁੜਿਆ ਇਤਿਹਾਸਕ-ਤਖ਼ੱਲਸ 'ਕੁਆਰਾ ਡੋਲਾ'। ਜਦੋਂ ਪਾਠਕ ਸ਼ਰਧਾ ਤੇ ਪ੍ਰੇਮ ਨਾਲ ਹੱਥਲੀ ਪੋਥੀ ਦਾ ਪਠਨ ਕਰਦਾ ਹੈ ਤਾਂ ਅੱਗੇ ਹੋਰ-ਹੋਰ-ਹੋਰ ਕਰਦਿਆਂ ਗਿਆਨ ਵੱਲ ਤੁਰਦਾ, ਰਾਹ ਵਿਚ ਬਿਨਾਂ ਗੋਡਾ ਟੇਕੇ ਸਮਾਪਤੀ ਦੀ ਮੰਜ਼ਿਲ 'ਤੇ ਅੱਪੜ ਕੇ ਹੀ ਸਾਹ ਲੈਂਦਾ ਹੈ, ਕਿਉਂਕਿ ਸ਼ਬਦਾਂ ਦੀ ਰਵਾਨਗੀ ਫੁਰਤੀ ਨਾਲ ਵਹਿੰਦੇ ਘੱਗਰ ਦਰਿਆ ਵਰਗੀ ਹੈ। ਪਾਠਕ ਦਾ ਅਰੋਕ ਤੁਰਨਾ ਉਸ ਦੀ ਮਜਬੂਰੀ ਨਹੀਂ, ਸਗੋਂ ਜ਼ਰੂਰਤ ਹੋ ਨਿਬੜਦਾ ਹੈ। ਪਾਠਕ ਜਦੋਂ ਅਤੀਤ-ਇਤਿਹਾਸ ਦੀਆਂ ਸਿਖਰਾਂ ਦੇ ਅਲੌਕਿਕ ਦਰਸ਼ਨ ਕਰਦਾ ਹੈ ਤਾਂ ਅਸ਼-ਅਸ਼ ਹੋ ਉਠਦਾ ਹੈ ਤਾਂ ਉਥੇ ਅੱਜ ਦੀ ਰਸਾਤਲੀ ਗਿਰਾਵਟ 'ਤੇ ਅੱਥਰੂ ਕੇਰਨ ਤੋਂ ਰੁਕ ਨਹੀਂ ਸਕਦਾ। ਉਦੋਂ:

ਹਰ ਚੀਜ਼ ਪੇ ਬਹਾਰ ਥੀ, ਹਰ ਸ਼ੈ ਪੇ ਹੁਸਨ।

ਪਰ ਅੱਜ.....?

'ਖ਼ਾਲਸਾ ਜੀ ਦੀ ਮਾਂ' ਦਾ ਜੋ ਰੁਤਬਾ, ਗੁਰਮਤਿ-ਪ੍ਰਕਾਸ਼ ਵਿਚ ਦਸਮੇਸ਼ ਜੀ ਨੇ ਸਿਰਜਿਆ, ਉਸ ਰੁਤਬੇ ਨੂੰ ਅਜੋਕਾ ਸਿੱਖ ਸਮਾਜ ਬਰਕਰਾਰ ਰੱਖਣ ਤੋਂ ਥਿੜਕ ਚੁੱਕਾ ਹੈ। ਇਹ ਅਨਿਆਇ ਮਾਤਾ ਸਾਹਿਬ ਕੌਰ ਜੀ ਦੀ ਸ਼ਖ਼ਸੀਅਤ ਤਕ ਹੀ

ਮਹਿਦੂਦ ਨਹੀਂ, ਸਗੋਂ ਖ਼ਾਲਸਈ ਸਿਧਾਂਤ ਦੀ 'ਮੁਕੰਮਲ ਬਨਾਵਟ' ਨਾਲ ਵੀ ਹੈ, ਜੋ ਅਸੂਲਨ ਪੱਖੋਂ ਨਾ-ਕਾਬਿਲੇ ਬਰਦਾਸ਼ਤ ਹੈ। ਨੁਕਤੇ ਦਾ ਹੀ ਹੇਰ-ਫੇਰ ਹੈ ਮੁਜਰਿਮ ਅਤੇ ਮਹਿਰਮ ਵਿਚ। ਅੰਤਰ ਜ਼ਿਮੀਂ ਅਤੇ ਅਸਮਾਨ ਜਿੱਡਾ। ਗੱਲ ਅਸਲ ਅਤੇ ਅਸੂਲ ਦੀ ਹੈ, ਨਾਮ ਅਤੇ ਨਿਯਮ (ਨੇਮ) ਦੀ। ਅਸੂਲਾਂ 'ਤੇ ਪਹਿਰਾ ਦੇਣ ਦੀ ਲੋੜ ਹੈ, ਪਰ ਇਹ ਕੰਮ ਇਕੱਲੇ ਗਿਆਨੀ ਜੁਝਾਰ ਸਿੰਘ 'ਅਜ਼ਾਦ' ਦਾ ਥੋੜ੍ਹਾ ਏ ? ਜ਼ਿੰਮੇਵਾਰ ਸੰਸਥਾਵਾਂ ਦੀ ਡਿਊਟੀ ਬਣਦੀ ਹੈ।

ਗਿਆਨੀ ਜੁਝਾਰ ਸਿੰਘ 'ਅਜ਼ਾਦ' ਇਕੋ ਸਿਰ 'ਤੇ ਸਾਹਿਤ, ਸੰਗੀਤ ਅਤੇ ਇਤਿਹਾਸਕਾਰੀ ਦਾ ਗੱਠੜ ਚੁੱਕੀ ਫਿਰਦਾ ਹੈ। ਸ਼ੁੱਧ ਅਤੇ ਸਹੀ ਇਤਿਹਾਸਕ-ਖੋਜ ਕਰਨੀ, ਲਿਖਣਾ, ਛਾਪਣਾ, ਵੰਡਣਾ ਤੇ ਨਾਲ ਹੀ ਸੰਗੀਤਕ-ਧੁਨਾਂ ਦੀ ਮਿੱਠੀ ਚਾਸ਼ਨੀ ਦੇ ਕੇ ਗੁਰਬਾਣੀ-ਸ਼ਬਦ-ਇਤਿਹਾਸ ਦੇ ਭੁੱਖੇ-ਪਿਆਸੇ ਲੋਕਾਂ ਨੂੰ ਸ਼ਬਦ-ਇਤਿਹਾਸ ਦਾ ਲੰਗਰ ਵਰਤਾਉਣਾ ਇਹ ਗਿਆਨੀ ਜੁਝਾਰ ਸਿੰਘ 'ਅਜ਼ਾਦ' ਦੇ ਹੱਥ ਲੱਗਾ ਹੋਇਆ ਏ।

ਉਂਜ ਮੈਲੇ ਚੀਥੜਿਆਂ ਵਿਚ ਅਮੋਲਕ ਲਾਲ ਲਪੇਟਿਆ ਹੋਇਆ ਦਗ਼ਦਗ਼ ਕਰੇ ਪਰ ਅਫ਼ਸੋਸ! ਮੁੱਲ ਪਾਉਣ ਵਾਲਾ ਕੋਈ ਨਹੀਂ ਜੌਹਰੀ, ਜੁਆਰੀਏ ਬਥੇਰੇ ਨੇ।

ਉਂਜ ਪੁਸਤਕ ਦਾ ਕਰਤਾ, ਜਿਥੇ ਸਥਾਪਿਤ ਸ਼੍ਰੋਮਣੀ ਢਾਡੀ ਹੈ, ਉਥੇ ਸਾਹਿਤਕਾਰ ਅਤੇ ਸਥਾਪਿਤ ਇਤਿਹਾਸ ਦਾ ਲਿਖਾਰੀ ਵੀ ਹੈ। ਅਨੇਕਾਂ ਪੁਸਤਕਾਂ ਦਾ ਰਚੇਤਾ ਹੈ—ਪੁਸ਼ਟੀ ਦਾ ਮੁਹਤਾਜ ਨਹੀਂ, ਗੁਰਮਤਿ ਅਤੇ ਗੁਰਬਾਣੀ ਵਿਚ ਗਹਿਰ-ਗੰਭੀਰਤਾ, ਇਤਿਹਾਸ ਦੀ ਡੂੰਘੀ ਖੋਜ, ਪ੍ਰਸਿੱਧ ਗ੍ਰੰਥਾਂ ਦੇ ਹਵਾਲੇ, ਅਰਬੀ-ਫ਼ਾਰਸੀ ਅਤੇ ਉਰਦੂ ਦੇ ਢੁਕਵੇਂ ਸ਼ੇਅਰ, ਭਾਈ ਨੰਦ ਲਾਲ ਜੀ ਦੀ ਰਚਨਾ, ਭਾਈ ਗੁਰਦਾਸ ਜੀ ਦੀਆਂ ਵਾਰਾਂ, ਹੋਰ ਅਨੇਕਾਂ ਪੰਥਕ ਗ੍ਰੰਥਾਂ ਦੇ ਹਵਾਲਿਆਂ ਅਤੇ ਗਵਾਹੀਆਂ ਦੇ ਨਾਲ ਆਪਣੀ ਲੇਖਣੀ/ਰਚਨਾ ਨੂੰ ਵਿਸ਼ਵਾਸ-ਧਾਰਨੀ ਅਤੇ ਮਜ਼ਬੂਤ ਬਣਾਉਣਾ ਲੇਖਕ ਦੀ ਜਾਣਕਾਰੀ ਅਤੇ ਸੂਝ-ਭੰਡਾਰ ਦੀ ਨਿਸ਼ਾਨ-ਦੇਹੀ ਕਰਦਾ ਹੈ।

ਆਸ ਹੈ ਕਿ ਇਹ ਧਰਮ-ਪੁਸਤਕ ਲਾਇਬਰੇਰੀਆਂ ਦਾ ਸ਼ਿੰਗਾਰ ਨਹੀਂ ਬਣੇਗੀ ਸਗੋਂ ਪਠਨ ਕਰਨ ਵਾਲਿਆਂ ਦੇ ਹਿਰਦਿਆਂ ਨੂੰ ਸ਼ਿੰਗਾਰੇਗੀ ਤੇ ਸੰਵਾਰੇਗੀ।

**ਰਹੇਗੀ ਆਬੋ-ਹਵਾ ਮੇਂ ਖ਼ਿਆਲ ਕੀ ਸ਼ਕਤੀ**
**ਯਿਹ ਮੁਸ਼ਤਿ-ਖ਼ਾਕ ਹੈ ਫ਼ਾਨੀ ਰਹੇ, ਰਹੇ ਨਾ ਰਹੇ।**

**ਗਿਆਨੀ ਧਰਮ ਸਿੰਘ ਭੰਖਰਪੁਰ**
ਰੂਬੀ ਬੁਕ ਸਟੋਰ
ਮੋਬਾਇਲ : 98772-51660

# ਦੋ ਸ਼ਬਦ

ਅੱਜ ਮਾਤਾ ਸਾਹਿਬ ਕੌਰ 'ਖ਼ਾਲਸੇ ਦੀ ਮਾਤਾ' ਦੇ ਸਿਰਲੇਖ ਹੇਠਾਂ ਇਹ ਖਰੜਾ ਵੇਖਣ ਤੇ ਪੜ੍ਹਨ ਦਾ ਮੌਕਾ ਮਿਲਿਆ। ਜਿਸ ਨੂੰ ਪੜ੍ਹ ਕੇ ਹਰ ਸਿੱਖ ਅੰਦਰ ਸਵਾਲ ਪੈਦਾ ਹੋਵੇਗਾ ਕਿ ਮਾਤਾ ਸਾਹਿਬ ਕੌਰ ਦਾ ਜੀਵਨ ਕਿੰਨਾ ਮਹਾਨ ਸੀ, ਜੋ ਸੰਸਾਰ ਦੇ ਸਾਹਮਣੇ ਹੁਣ ਤਕ ਕਿਉਂ ਨਹੀਂ ਆਇਆ ? ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਬੰਧ ਵਿਚ ਇਤਨਾ ਇਤਿਹਾਸ ਲਿਖਿਆ ਗਿਆ ਹੈ ਕਿ ਪੜ੍ਹਦਿਆਂ ਸਦੀਆਂ ਲੱਗ ਜਾਣ। ਲੇਕਿਨ ਖ਼ਾਲਸੇ ਦੀ ਮਾਤਾ ਦੇ ਸਬੰਧ ਵਿਚ ਨਾ ਬਹੁਤਾ ਲਿਖਿਆ ਗਿਆ ਅਤੇ ਨਾ ਹੀ ਪ੍ਰਚਾਰਿਆ ਗਿਆ। ਲੰਮੇ ਸਮੇਂ ਬਾਅਦ ਇਹ ਪੁਸਤਕ ਪੂਰੀ ਪੜਚੋਲ ਦੇ ਸਬੰਧ ਵਿਚ ਮਿਲੀ, ਜੋ ਆਪਣੇ ਤਰੀਕੇ ਦੀ ਅਨੂਠੀ ਪੁਸਤਕ ਹੋਵੇਗੀ। ਖ਼ਾਲਸਾ ਪੁੱਤਰ, ਮਾਤਾ ਦਾ ਜੀਵਨ ਪੜ੍ਹ ਸੁਣ ਕੇ ਲਾਭ ਉਠਾਉਣਗੇ। ਸਤਿਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਹੈ ਕਿ ਇਸ ਪੁਸਤਕ ਦੇ ਲੇਖਕ ਗਿਆਨੀ ਜੁਝਾਰ ਸਿੰਘ ਅਜ਼ਾਦ ਨੂੰ ਲੰਮੀ ਆਯੂ ਤੇ ਚੜ੍ਹਦੀ ਕਲਾ ਵਿਚ ਰੱਖਣ ਤੇ ਇਸੇ ਤਰ੍ਹਾਂ ਸਿੱਖ ਇਤਿਹਾਸ ਦੇ ਅਣਗੌਲੇ ਵਡਮੁੱਲੇ ਹਿੱਸਿਆ ਸਬੰਧੀ ਖੋਜ ਕਰ ਕੇ ਸੰਗਤਾਂ ਦੀ ਸੇਵਾ ਕਰਦੇ ਰਹਿਣ। ਮਾਤਾ ਸਾਹਿਬ ਕੌਰ ਬਾਰੇ ਇਹਨਾਂ ਨੇ ਖੋਜ ਕਰ ਕੇ ਹੱਥਲੀ ਪੁਸਤਕ ਪੰਥ ਦੇ ਰੂਬਰੂ ਕੀਤੀ ਹੈ। ਸੰਗਤਾਂ ਇਸ ਪੁਸਤਕ ਨੂੰ ਪੜ੍ਹ ਕੇ ਲਾਭ ਉਠਾਉਣ।

*ਦਾਸ—*

**ਭੁਪਿੰਦਰਪਾਲ ਸਿੰਘ**

*ਮੈਨੇਜਰ*

ਗੁਰਦੁਆਰਾ ਸਾਹਿਬ ਪਾਤਿਸ਼ਾਹੀ ਦਸਵੀਂ

ਨਾਢਾ ਸਾਹਿਬ ਪੰਚਕੂਲਾ (ਹਰਿਆਣਾ)

# ਮੁੱਢਲੀ ਬੇਨਤੀ ਭੂਮਿਕਾ ਦੇ ਰੂਪ ਵਿਚ

**ਜਾ ਤੂੰ ਸਾਹਿਬੁ ਤਾ ਭਉ ਕੇਹਾ**
**ਹਉ ਤੁਧੁ ਬਿਨੁ ਕਿਸੁ ਸਾਲਾਹੀ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੯੨)*

ਸਾਖੀ, ਬਿਰਤਾਂਤ ਅਰ ਇਤਿਹਾਸ (History) ਭਾਵੇਂ ਇਕੋ ਹੀ ਭਾਵ ਨੂੰ ਪ੍ਰਗਟ ਕਰਦੇ ਹਨ, ਫਿਰ ਵੀ ਇਹਨਾਂ ਵਿਚ ਅੰਤਰ ਹੈ। ਸਾਖੀ ਸ਼ਰਧਾ ਨੂੰ ਪ੍ਰਗਟਾਉਂਦੀ ਹੈ, ਬਿਰਤਾਂਤ ਹੋਈ ਘਟਨਾ ਦਾ ਵਿਵਰਣ ਪੇਸ਼ ਕਰਦਾ ਹੈ, ਮਗਰ ਇਤਿਹਾਸ ਦੋਹਾਂ ਭਾਵਾਂ ਦੇ ਨਾਲ-ਨਾਲ ਉਸ ਘਟਨਾ ਦੇ ਵਿਗਿਆਨਕ ਕਾਰਨਾਂ ਨੂੰ ਵੀ ਪ੍ਰਗਟ ਕਰਦਾ ਹੈ। ਸੰਸਾਰ ਦੀ ਮੂਲ ਧਾਰਾ (mainstream) ਵਿਚ ਇਕ ਮੂਲ ਸ਼ਬਦ ਗੂੰਜ ਰਿਹਾ ਹੈ ਤੇ ਉਹ ਸ਼ਬਦ ਹੈ ਮਾਂ (mother)। ਇਸ ਸ਼ਬਦ ਨੂੰ ਸ਼ਰਧਾ ਨਾਲ ਮਾਨਣ ਦੇ ਨਾਲ-ਨਾਲ ਜਿਸ ਨੇ ਵਿਗਿਆਨਕ ਸੋਚ ਤੋਂ ਮਾਂ ਸ਼ਬਦ 'ਤੇ ਝਾਤ ਮਾਰੀ, ਉਸ ਨੇ ਮਾਂ ਦੀ ਮਮਤਾ ਨੂੰ ਬੇ-ਓੜਕ ਮਹਾਨਤਾ ਭਰਪੂਰ ਜਾਣਿਆ। ਜਿਸ ਵਿਚ ਅਨੰਤ ਸਨੇਹ ਅਰ ਵਲਵਲਿਆਂ ਦਾ ਵਿਸ਼ਾਲ ਸਾਗਰ ਠਾਠਾਂ ਮਾਰਦਾ ਦਿੱਸ ਆਉਂਦਾ ਹੈ। ਇਸੇ ਸੋਚ ਦੇ ਅਧਾਰ ਉੱਤੇ ਕੁਲ ਆਲਮ, ਜਨਮਦਾਤੀ ਬਿਨਸਨਹਾਰੀ ਮਾਂ ਨਾਲ attachment ਕਰੀ ਬੈਠਾ ਹੈ। ਕੋਈ ਹੋਵੇ ਜੋ ਸਰਬ-ਸਾਂਝੀ ਮਾਂ ਨਾਲ ਮਮਤਾ ਦੀ ਸਾਂਝ ਪਾਵੇ। ਫ਼ਾਰਸੀ ਦੇ ਵਿਦਵਾਨ ਸ਼ੇਖ਼ ਸਾਅਦੀ ਦਾ ਕਥਨ ਹੈ ਕਿ (ਐ ਮਨੁੱਖ) ਫੁੱਲਾਂ ਦਾ ਗੁੱਛਾ ਤੇਰੇ ਕਿਸ ਕੰਮ ਆਵੇਗਾ। ਤੂੰ ਮੇਰੇ ਮਮਤਾ ਭਰੇ ਗੁਲਿਸਤਾਂ ਵਿਚੋਂ ਇਕ ਵਰਕਾ ਲੈ ਜਾ। (ਸੰਸਾਰੀ ਮਾਂ) ਫੁੱਲ ਤਾਂ ਪੰਜ ਛੇ ਦਿਨ ਰਹੇਗਾ ਪਰ ਇਹ ਮਮਤਾ ਭਰਿਆ ਗੁਲਿਸਤਾਂ ਸਦਾ ਤਾਜ਼ਾ ਰਹੇਗਾ। ਜਿਵੇਂ :

**ਬ-ਚਿਹ ਕਾਰ ਆਯਦਤ ਜ਼ ਗੁਲੇ ਤਬਕੇ ?**
**ਅਜ਼ ਗੁਲਿਸਤਾਨੇ ਮਨ, ਬ-ਬੁਰ ਵਰਕੇ,**
**ਗੁਲ ਹਮੀਂ ਪੰਜ ਰੋਜ਼ ਬਾਸ਼ਿਦ,**
**ਵੀ ਗੁਲਿਸਤਾਂ ਹਮੇਸ਼ਾਂ ਖ਼ੁਸ਼ ਬਾਸ਼ਿਦ।**

ਜੀ ਹਾਂ, ਦਾਸ ਉਸ ਮਾਂ ਦਾ ਜ਼ਿਕਰ ਕਰ ਰਿਹਾ ਹੈ, ਜਿਸ ਮਾਂ ਵਰਗਾ ਸਨੇਹੀ

ਸੰਸਾਰ 'ਤੇ ਕੋਈ ਨਾ ਹੋਇਆ।

ਐਨੇ ਵੱਡੇ ਖ਼ਾਲਸਾ ਪਰਿਵਾਰ ਦੀ ਮਾਂ ਕੇਵਲ ਮਾਤਾ ਸਾਹਿਬ ਕੌਰ ਜੀ ਹੀ ਹਨ। ਹੋਰ ਕੋਈ ਨਹੀਂ। ਉਸ ਉਚੇਚੇ ਪਰਿਵਾਰ ਦੀ ਸੁਚੇਰੀ ਮਾਂ ਦੇ ਜੀਵਨ ਨੂੰ ਵਿਗਿਆਨਕ ਨਜ਼ਰੀਏ ਨਾਲ ਵੇਖਣ ਦੀ ਜ਼ਰੂਰਤ ਹੈ। ਜਿਸ ਮਾਂ ਨੇ Khalsa ਪੁੱਤਰ ਨਾਲ attatch ਹੋ ਕੇ ਉੱਤਮ knowledge ਦੀ ਬਖ਼ਸ਼ਿਸ਼ ਕੀਤੀ। ਉਸ ਨੇ ਅਤਿ ਛੋਟੀ ਉਮਰ ਦੇ ਖ਼ਾਲਸੇ ਨੂੰ ਉਂਗਲੀ ਲਾ ਕੇ ਚੱਲਣਾ ਸਿਖਾਇਆ। ਪਿਆਰ ਪੰਘੂੜੇ 'ਚੋਂ ਲੋਰੀਆਂ ਦਿੱਤੀਆਂ। ਲੱਗਦਾ ਹੈ ਦੁਨੀਆਂ 'ਤੇ ਮਹਾਨ ਮਨੁੱਖ ਖ਼ਾਲਸਾ, ਸਾਜਣਹਾਰੀ ਮਾਂ ਨੂੰ ਭੁੱਲ ਚੁੱਕਾ ਹੈ। ਮਾਂ ਦੇ message ਭੁੱਲ ਗਿਆ ਹੈ। ਜਿਸ ਮਾਂ ਨੇ ਖ਼ਾਲਸਾ ਪ੍ਰਾਪਤੀ ਲਈ ਪੂਰਾ ਜੀਵਨ ਕੁਆਰਾ ਰਹਿਣਾ ਕਬੂਲ ਕਰ ਲਿਆ, ਜੋ ਜਤ, ਸਤ, ਧਰਮ, ਬਿਬੇਕ ਅਰ ਵੱਡੇ ਆਦਰਸ਼ ਦੀ ਮਹਾਨ ਧਾਰਨੀ ਬਣ ਕੇ ਧਰਮੀ ਔਲਾਦ ਨੂੰ ਪਾਲਦੀ ਰਹੀ। ਉਸ ਮਾਂ ਦੀ ਕੁਰਬਾਨੀ ਭਰੀ ਜੀਵਨੀ ਤੋਂ ਉਸ ਦੀ ਅੰਸ਼ ਨਾਵਾਕਿਫ਼ ਹੋ ਗਈ ਹੈ। ਦਾਸ ਵੀ ਇਸੇ ਹੀ ਸ਼ੁਮਾਰੇ ਵਿਚ ਸ਼ਾਮਲ ਹੈ।

ਅਫ਼ਸੋਸ! ਤੇ ਮਹਾਂ ਅਫ਼ਸੋਸ, ਪਿਤਾ ਬਾਰੇ ਇਤਨਾ ਲਿਖਿਆ ਗਿਆ ਕਿ ਸਦੀਆਂ ਬੀਤ ਜਾਣ, ਇਹ ਖ਼ਜ਼ਾਨਾ ਮੁੱਕੇਗਾ ਨਹੀਂ। ਕਿੰਤੂ ਮਾਤਾ ਜੀ ਬਾਰੇ ਸਿਰਫ਼ ਇਤਨਾ ਕਿ ਅੱਜ ਤੋਂ ਤੁਹਾਡਾ ਪਿਤਾ ਗੁਰੂ ਗੋਬਿੰਦ ਸਿੰਘ ਹੈ ਤੇ ਮਾਂ ਮਾਤਾ ਸਾਹਿਬ ਕੌਰ ਹੈ। ਇਹ ਸ਼ਬਦ ਵੀ ਪੰਥ ਪਿਆਰਿਆਂ ਵਲੋਂ ਅੰਮ੍ਰਿਤ ਛਕਾਉਣ ਵੇਲੇ ਕਹੇ ਜਾਂਦੇ ਹਨ। ਆਪ ਪਾਠਕ ਜਨ, ਬੁੱਧੀਜੀਵੀ ਪ੍ਰੈਕਟੀਕਲ ਕਰ ਕੇ ਦੇਖ ਲਵੋ, ਨਤੀਜਾ ਉਹੀ ਸਾਹਮਣੇ ਆਵੇਗਾ, ਜੋ ਚਿੰਤਾਜਨਕ ਹੈ। ਦਾਸ ਨੇ ਇਕ ਵਿਦਵਾਨ ਨਾਲ ਗੱਲ ਕੀਤੀ ਤਾਂ ਉਸ ਬੜਾ ਵਧੀਆ ਉੱਤਰ ਦਿੱਤਾ ਕਿ:

**ਸੁਨਤਾ ਹੈ ਕੌਨ ਕਿਸ ਕੀ, ਕੋਈ ਸੁਨਾਏ ਕਿਸ ਕੋ,**
**ਹਰ ਏਕ ਕੀ ਜ਼ੁਬਾਂ ਪਰ ਅਪਨੀ ਕਹਾਨੀਆਂ ਹੈਂ।**

ਇਹ ਸੱਚ ਹੈ ਕਿਸ ਨੂੰ ਪਈ ਏ ਜਾਨਣ ਦੀ। ਆਪਣੇ ਬਾਰੇ ਤਾਂ ਸਭ ਜਾਣਦੇ ਹਨ ਲੇਕਿਨ ਮਾਂ ਬਾਰੇ ਕੁਝ ਪਤਾ ਨਹੀਂ। ਇਹ ਅਤਿ ਦੁਖਦ (tragedy) ਹੈ। ਹਰ ਮਨੁੱਖ ਜਨਮਦਾਰੀ ਮਾਂ ਬਾਰੇ ਸਭ ਜਾਣਦਾ ਹੈ, ਪ੍ਰੰਤੂ ਸਰਬ ਅਬਿਨਾਸ਼ੀ ਮਾਂ ਬਾਰੇ ਕੁਝ ਨਹੀਂ। ਇਹ ਸਰਵੇ ਕੀਤਾ ਗਿਆ ਕਿ ਸਿਰਫ਼ ਇਸ experiment ਵਿਚੋਂ ਚੰਦ ਵਿਦਵਾਨਾਂ ਨੂੰ ਹੀ ਮਾਂ ਦੀ ਪੂਰੀ life history ਦਾ ਪਤਾ ਹੈ। ਕੀ ਅਸਾਂ ਮਾਂ ਨੂੰ ਅਸਲੋਂ ਹੀ ਭੁਲਾ ਦਿੱਤਾ ਹੈ? ਦਾਸ ਨੇ ਵੀ ਆਪਣੇ ਉੱਨੀ ਸਾਲਾ ਢਾਡੀ ਪ੍ਰਚਾਰਕ ਦੇ ਜੀਵਨ ਵਿਚ ਨਾ ਤਾਂ ਮਾਤਾ ਸਾਹਿਬ ਕੌਰ ਦੇ ਸਬੰਧ ਵਿਚ ਬਿਆਨ ਕੀਤਾ, ਨਾ ਹੀ ਕਿਸੇ ਵਿਦਵਾਨ ਤੋਂ ਉਹਨਾਂ ਦੇ ਅਨੂਠੇ ਜੀਵਨ ਬਾਰੇ ਸੁਣਿਆ।

ਇਹ ਗੱਲ ਸੋਲਾਂ ਆਨੇ ਸੱਚ ਹੈ, ਖ਼ਾਲਸਾ ਸੰਤਾਨ ਮਾਂ ਦੇ ਜੀਵਨ ਤੋਂ ਪੂਰੀ ਤਰ੍ਹਾਂ ਅਣਜਾਣ ਹੈ। ਜਿਸ ਮਾਂ ਨੇ ਪਿਆਰ ਪੰਘੂੜੇ ਵਿਚ ਆਪਣੀ ਲਾਇਕ ਸੰਤਾਨ ਨੂੰ ਮਮਤਾ ਦੀਆਂ ਲੋਰੀਆਂ ਦਿੱਤੀਆਂ, ਉਸ ਸੰਤਾਨ ਨੇ ਕਦੇ ਜਾਨਣ ਦੀ ਕੋਸ਼ਿਸ਼ ਹੀ ਨਹੀਂ ਕੀਤੀ ਕਿ ਸਾਡਾ ਨਾਨਕਾ ਪਰਿਵਾਰ ਕਿਹੜਾ ਹੈ, ਕਿਥੇ ਹੈ ? ਜਨਮਦਾਤੀ ਮਾਂ ਦੀਆਂ ਅਸਾਂ ਬਰਸੀਆਂ ਜਾਂ ਮੈਰਿਜ ਐਨਵਰਸਰੀਆਂ ਮਨਾ ਸਕਦੇ ਹਾਂ ਲੇਕਿਨ ਧਰਮ ਮਾਤਾ ਦਾ ਜਨਮ ਉਤਸਵ ਮਨਾਣਾ ਤੇ ਕੀ, ਪਤਾ ਹੀ ਨਹੀਂ ਕੀਤਾ। ਕੀ ਇਹ ਸੱਚ ਨਹੀਂ ਕਿ ਮਾਂ ਨੂੰ ਆਪਾਂ understand ਹੀ ਨਹੀਂ ਕੀਤਾ। ਇਤਿਹਾਸਕਾਰਾਂ ਵੀ ਕਿਤੇ ਨਾ ਕਿਤੇ ਮਾਂ ਨਾਲ ਨਾਇਨਸਾਫ਼ੀ ਹੀ ਕੀਤੀ। ਉਹਨਾਂ ਵੀ ਛਿੱਟ-ਪੁੱਟ ਹੀ ਲਿਖਿਆ, ਜੋ ਲਿਖਿਆ ਬਹੁਤ ਹੀ ਘੱਟ ਸੀ। ਉਹ ਵੀ ਕਿਸੇ ਵਿਸ਼ੇਸ਼ ਸਮੇਂ ਹੀ ਬਿਆਨ ਹੁੰਦਾ ਰਿਹਾ।

ਕੀ ਸੱਚ-ਮੁੱਚ ਹੀ ਆਪਾਂ ਮਾਂ ਨੂੰ ਭੁਲਾ ਦੇਣਾ ਚਾਹੁੰਦੇ ਹਾਂ ? ਕੀ ਸਾਡੀ ਦੌੜ materialistic ਤਕ ਹੀ ਸੀਮਤ ਹੈ ? ਜੇ ਐਸਾ ਹੈ ਤਾਂ ਸਾਡਾ ਭਲਾ ਨਹੀਂ ਹੋਵੇਗਾ। ਦਾਸ ਵੀ ਇਸ ਵਿਚ ਉਤਨਾ ਹੀ ਲਿਪਤ ਹੈ ਜਿਤਨਾ ਕਿ ਆਪ। ਹੁਣ ਦਾਸ ਇਹ ਦੱਸਣਾ ਚਾਹੁੰਦਾ ਹੈ ਕਿ ਮਾਤਾ ਜੀ ਦਾ ਜੀਵਨ ਲਿਖਿਆ ਕਿਵੇਂ ਗਿਆ। ਭਾਵੇਂ ਇਹ ਕਮੀ ਦਾਸ ਦੇ ਹਿਰਦੇ ਅੰਦਰ ਹਮੇਸ਼ਾਂ ਖਲਦੀ ਰਹੀ, ਪਰੰਤੂ ਕਈ ਸਾਲ ਪਹਿਲਾਂ ਗੁਰਮੁਖ ਪਿਆਰੇ ਢਾਡੀ ਕੀਰਤਨ ਦੇ ਰਸੀਏ ਤੇ ਇਤਿਹਾਸ ਨਾਲ ਪ੍ਰੇਮ ਕਰਨ ਵਾਲੇ ਧਰਮ ਪਿਤਾ (ਗੁਰਪੁਰਵਾਸੀ) ਬਾਪੂ ਅਜੀਤ ਸਿੰਘ 'ਤੁੰਗ' ਪਿੰਡ ਬੋਹ, ਜ਼ਿਲਾ ਅੰਬਾਲਾ ਨੇ ਸੁਝਾਅ ਦਿੱਤਾ ਕਿ "ਪੁੱਤਰ, ਖ਼ਾਲਸੇ ਦੀ ਮਾਤਾ ਬਾਰੇ ਕੁਝ ਲਿਖੋ, ਆਪ ਲਿਖਾਰੀ ਹੋ ਤੇ ਪ੍ਰਚਾਰਕ ਵੀ। ਇਹਨਾਂ ਸ਼ਬਦਾਂ ਨੇ ਹਿਰਦੇ ਅੰਦਰ ਖਿੱਚ ਪੈਦਾ ਕੀਤੀ, ਮਗਰ ਇਤਿਹਾਸਕ ਹਵਾਲਿਆਂ ਦੀ ਘਾਟ ਹਮੇਸ਼ਾਂ ਮੂੰਹ ਚਿੜਾਉਂਦੀ ਰਹੀ। ਫੇਰ ਇਸ ਸਬੰਧ ਵਿਚ ਆਪਣੇ ਪੂਜ ਪਿਤਾ ਜਥੇਦਾਰ ਪਿਆਰਾ ਸਿੰਘ 'ਨਿਹੰਗ', ਬੁੱਢਾ ਦਲ (ਜੋ ਆਪਣੇ ਸਮੇਂ ਦੇ ਚੰਗੇ ਵਿਦਵਾਨ, ਨਿਸ਼ਕਾਮ ਖੋਜੀ ਤੇ ਫਰੀਡਮ ਫਾਈਟਰ, ਜਿਨ੍ਹਾਂ ਦੇਸ਼-ਸੇਵਾ ਦੇ ਇਵਜ਼ ਵਿਚ ਪੈਨਸ਼ਨ ਨਹੀਂ ਲਈ) ਨਾਲ ਵਿਚਾਰਾਂ ਕੀਤੀਆਂ। ਉਹਨਾਂ ਤੋਂ ਕਾਫ਼ੀ ਕੁਝ material ਪ੍ਰਾਪਤ ਹੋਇਆ। ਉਹ ਜ਼ਿਲਾ ਗੁੱਜਰਾਂਵਾਲਾ ਦੇ ਵਸਨੀਕ ਸਨ। ਅਕਸਰ ਸ਼ੌਂਕ ਪਾਲ ਕੇ ਉਹ ਰੋਹਤਾਸ ਜਾਂਦੇ ਰਹੇ ਹਨ। ਉਹਨਾਂ ਉਥੋਂ ਸ਼ਰਧਾ ਭਰੀਆਂ ਮਾਂ ਦੀਆਂ ਸਾਖੀਆਂ ਦੱਸੀਆਂ, ਜੋ ਸੀਨੇ-ਬਸੀਨੇ ਉਥੋਂ ਦੇ ਲੋਕਾਂ ਦੀ ਰਸਨਾ 'ਤੇ ਵੱਸੀਆਂ ਹੋਈਆਂ ਸਨ। ਫਿਰ ਅੱਜ ਤੋਂ ਕੁਝ ਸਾਲ ਪਹਿਲਾਂ ਗੁਰਦੁਆਰਾ ਥੜ੍ਹਾ ਸਾਹਿਬ ਪਾਤਸ਼ਾਹੀ ਨੌਂਵੀਂ, ਪਿੰਡ ਝੀਵਰਹੇੜੀ, ਜ਼ਿਲਾ ਕਰਨਾਲ ਵਿਚ ਅਤਿ ਸਤਿਕਾਰ ਯੋਗ ਗਿਆਨੀ ਹਰੀ

ਸਿੰਘ ਸਲਾਰ ਦੇ ਦਰਸ਼ਨ ਹੋਏ। ਉਹਨਾਂ ਦੀ ਲਿਖੀ ਇਕ ਪੁਸਤਕ ਪ੍ਰਾਪਤ ਹੋਈ, ਜਿਸ ਦਾ ਸਿਰਲੇਖ ਸੀ, 'ਖ਼ਾਲਸੇ ਦੀ ਮਾਤਾ ਸਾਹਿਬ ਕੌਰ'। ਇਸ ਨੂੰ ਪੜ੍ਹ ਕੇ ਹਿਰਦੇ ਅੰਦਰ ਮਾਂ ਲਈ ਪਿਆਰ ਉੱਛਲ ਪਿਆ। ਕਈ ਵਾਰ ਮਾਂ ਵਿਛੋੜੇ ਵਿਚ ਹੰਝੂਆਂ ਦਾ ਸੈਲਾਬ ਵੀ ਆਇਆ। ਭਾਈ ਸਾਹਿਬ ਨੇ ਆਪਣੀ ਜ਼ਿੰਦਗੀ ਦੇ ਵਿਸ਼ੇਸ਼ ਸਾਲ ਇਸ ਪੁਤਸਕ ਦੀ ਰਚਨਾ ਲਈ ਭੇਟ ਕੀਤੇ। ਹੁਣ ਸਵਾਲ ਸੀ ਕਿ ਮਾਤਾ ਦਾ ਜੀਵਨ ਕੁਝ ਨਿਵੇਕਲੇ ਢੰਗ ਨਾਲ ਲਿਖਿਆ ਜਾਏ, ਕਿਉਂਕਿ ਇਹ ਵਿਗਿਆਨਕ ਕਾਢ ਹੈ ਬਈ ਕਿਸੇ ਪੁਸਤਕ ਨੂੰ ਜਦੋਂ ਕੋਈ ਪਾਠਕ ਪੜ੍ਹ ਰਿਹਾ ਹੁੰਦਾ ਹੈ ਤਾਂ ਉਹ ਇਕੱਲਾ ਹੀ ਇਸ ਤੋਂ ਪ੍ਰਭਾਵਿਤ ਹੋ ਰਿਹਾ ਹੁੰਦਾ ਹੈ। ਚੰਗਾ ਮਾੜਾ ਕੈਸਾ ਅਸਰ ਹੈ, ਉਸ ਇਕੱਲੇ ਪਾਠਕ 'ਤੇ ਦਰਾਜ ਹੋ ਰਿਹਾਂ ਹੁੰਦਾ ਹੈ। ਫਿਰ ਹਰ ਬੰਦਾ ਪੁਸਤਕ ਨਹੀਂ ਖ਼ਰੀਦਦਾ, ਕਿਸੇ ਕੋਲ ਸਮਾਂ ਨਹੀਂ, ਕੋਈ ਰੁਚਿਤ ਨਹੀਂ, ਕੋਈ ਅਨਪੜ੍ਹ ਹੈ, ਕਿਸੇ ਨੂੰ ਪੰਜਾਬੀ ਨਹੀਂ ਆਉਂਦੀ, ਕਿਸੇ ਕੋਲ ਪੈਸਾ ਨਹੀਂ ਜਾਂ ਉਹ ਖ਼ਰਚਦਾ ਨਹੀਂ। ਤਾਂ ਸਮਝੋ, ਉਸ ਵਾਰਤਕ ਪੁਸਤਕ ਤੋਂ ਕਿੰਨੇ ਕੁ ਲੋਕ ਲਾਭ ਲੈ ਸਕਦੇ ਹਨ। ਇਹੀ ਸੋਚ ਕੇ ਦਾਸ ਨੇ ਇਸ ਨੂੰ ਅਲੱਗ ਤਰੀਕਾ ਤੇ ਤਰਤੀਬ ਦੇਣ ਦੀ ਸੋਚੀ। ਭਾਵੇਂ ਇਹ ਤਰੀਕਾ ਕੋਈ ਨਵਾਂ ਨਹੀਂ, ਫਿਰ ਵੀ ਦਾਸ ਨੇ ਸੋਚਿਆ, ਕਿਉਂ ਨਾ ਇਸ ਨੂੰ ਵਾਰਤਕ ਤੇ ਛੰਦਾਬੰਦੀ ਵਿਚ ਢਾਲਿਆ ਜਾਏ। ਤਾਂ ਇਕੋ ਸਮੇਂ ਜਦੋਂ ਕੋਈ ਢਾਡੀ ਜਥਾ, ਕਵੀਸ਼ਰੀ ਜਥਾ, ਕਥਾਵਾਚਕ ਜਾਂ ਰਾਗੀ ਸਿੰਘ ਸਟੇਜ 'ਤੇ ਕੀਰਤਨ ਕਰ ਰਹੇ ਹੋਣਗੇ ਤਾਂ ਉਹ ਮਾਤਾ ਜੀ ਦੇ ਵਡਮੁੱਲੇ ਜੀਵਨ ਨੂੰ ਸੈਂਕੜੇ ਤੋਂ ਹਜ਼ਾਰਾਂ ਵਿਚ ਪ੍ਰਚਾਰਤ ਕਰ ਰਹੇ ਹੋਣਗੇ। ਉਥੇ ਅਨਪੜ੍ਹ ਬੇਟੇ-ਬੇਟੀਆਂ ਵੀ ਲਾਹਾ ਲੈਣਗੀਆਂ। ਸਮੇਂ ਦੀ ਅਲਕਸ ਕਰਨ ਵਾਲੇ, ਨਿਗਾਹ ਦੇ ਕਮਜ਼ੋਰ ਵੀ ਪੂਰਾ ਫ਼ਾਇਦਾ ਉਠਾ ਸਕਣਗੇ। ਸਭਨਾਂ ਨੂੰ ਮਾਤਾ ਦੇ ਵੱਡੇ ਤਿਆਗੀ ਤੇ ਬਿਬੇਕੀ ਜੀਵਨ ਬਾਰੇ ਪਤਾ ਲੱਗੇਗਾ। ਹੁਣ ਵਾਰੀ ਸੀ ਮਾਤਾ ਜੀ ਦੇ ਇਤਿਹਾਸ ਨੂੰ ਤਰਤੀਬ ਦੇਣ ਦੀ। ਤਾਂ ਇਸ ਇਤਿਹਾਸਕ ਜੀਵਨੀ ਦੇ ਚਾਰ ਭਾਗ ਕੀਤੇ ਗਏ ਹਨ।

ਅਕਸਰ ਵੇਖਿਆ ਜਾਂਦਾ ਹੈ ਕਿ ਲੋਕ ਆਪਣੇ ਲਾਡਲਿਆਂ ਦਾ ਜਨਮ ਦਿਨ ਮਨਾਂਦੇ ਹਨ, ਕੀਰਤਨ ਵੀ ਹੁੰਦਾ ਹੈ। ਇਥੇ ਜ਼ਰੂਰੀ ਹੈ ਕਿ ਪ੍ਰਚਾਰਕ ਸ਼੍ਰੇਣੀ ਜਨਮ ਸਬੰਧੀ ਹੀ ਵਿਆਖਿਆਨ ਕਰੇ। ਨਹੀਂ ਤਾਂ ਲੋਕ ਕੋਝਾਪਨ ਸਮਝਣਗੇ। ਬੇਟੇ ਦੇ ਜਨਮ 'ਤੇ ਤਾਂ ਕਈ ਇਤਹਾਸਕ ਪ੍ਰਸੰਗ ਗਾਏ ਜਾਂਦੇ ਹਨ ਪਰੰਤੂ ਬੇਟੀ ਦੇ ਜਨਮ 'ਤੇ ਮੁਸ਼ਕਲ ਪੇਸ਼ ਆਉਂਦੀ ਹੈ। ਇਸ ਮੁਸ਼ਕਲ ਨੂੰ ਮਾਤਾ ਸਾਹਿਬ ਕੌਰ ਦਾ ਰੋਹਤਾਸ

ਪ੍ਰਗਟ ਹੋਣਾ ਪੂਰਾ ਕਰੇਗਾ। ਇਵੇਂ ਦੂਜਾ ਪ੍ਰਸੰਗ ਮਾਤਾ ਜੀ ਦਾ ਅਨੰਦ ਵਿਆਹ, ਤੀਸਰਾ ਪ੍ਰਸੰਗ ਖ਼ਾਲਸਾ ਜੀ ਦੀ ਪੁੱਤਰ ਪ੍ਰਾਪਤੀ ਤੇ ਚੌਥਾ ਪ੍ਰਸੰਗ ਮਾਤਾ ਜੀ ਦਾ ਅੰਤਲਾ ਜੀਵਨ ਬਿਆਨ ਕਰਦਾ ਹੈ। ਇਸ ਵਿਚੋਂ ਚੌਹਾਂ ਪ੍ਰਚਾਰਕ ਸ਼੍ਰੇਣੀਆਂ ਲਈ ਭਰਪੂਰ ਪਦਾਰਥ ਭੇਟਾ ਕੀਤਾ ਗਿਆ ਹੈ। ਢੁਕਵੇਂ ਥਾਵਾਂ ਦੇ ਵਿਚਾਰਵਾਨਾਂ ਦੇ ਵੱਡਮੁੱਲੇ ਖ਼ਿਆਲ ਪ੍ਰਗਟਾਏ ਹਨ। ਅੰਤਲੇ ਹਿੱਸੇ 'ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਮਾਧੋਦਾਸ ਬੈਰਾਗੀ ਨੂੰ ਉੱਤਮ ਵਿਚਾਰਾਂ ਨਾਲ ਬੰਦਾ ਬਣਾ ਕੇ ਪੰਜਾਬ ਭੇਜਣ ਦਾ ਪ੍ਰਸੰਗ ਵੀ ਲਿਖ ਦਿੱਤਾ। ਇਸ ਵਿਚ ਦਸਮੇਸ਼ ਜੀ ਦੀ ਰੂਹਾਨੀ ਤੇ ਰਾਜਨੀਤਕ ਸੂਝ ਦਾ ਕਮਾਲ ਹੈ ਕਿ ਇਕ ਬੈਰਾਗੀ, ਯੋਧਾ ਹੋ ਨਿਬੜਿਆ। ਵਿਸ਼ੇ ਨੂੰ ਸੰਕੋਚ ਕੇ ਇਹ ਕਹਿਣਾ ਚਾਹਾਂਗਾ ਕਿ ਇਸ ਲਿਖਤ ਨੂੰ ਮਾਂ ਦੀ ਸਿਫ਼ਤ ਕਰ ਕੇ ਲਿਆ ਜਾਵੇ। ਸਭ ਕੁਝ ਸਹੀ ਲਿਖਿਆ ਗਿਆ ਹੈ, ਐਸਾ ਦਾਅਵਾ ਦਾਸ ਕਦੇ ਵੀ ਨਹੀਂ ਕਰੇਗਾ। ਜਿਵੇਂ ਪਹਿਲੇ ਵਿਦਵਾਨਾਂ ਨੇ ਯਤਨ ਕੀਤੇ, ਦਾਸ ਨੇ ਇਹ ਉੱਦਮ ਕੀਤਾ, ਹੋ ਸਕੇ ਤਾਂ ਆਪਣੀ ਸੱਜਰੀ ਬੁੱਧੀ ਨਾਲ ਆਪ ਵੀ ਯਤਨ ਕਰਿਓ। ਮਨੁੱਖ ਭੁੱਲਾਂ ਕਰਦਾ ਆਇਆ ਹੈ, ਇਸ ਕਲਮ ਤੋਂ ਵੀ ਅਨੇਕ ਭੁੱਲਾਂ ਹੋਈਆਂ ਹੋਣਗੀਆਂ। ਗੁਰੂ ਪੰਥ ਤੋਂ ਖਿਮਾਂ ਦੀ ਯਾਚਨਾ ਕਰ ਕੇ ਸਿਰਫ਼ ਇਕ ਬੇਨਤੀ ਕਰਾਂਗਾ ਕਿ:

ਚਮਨ ਕੀ ਸੈਰ ਕਰਨੇ ਕੋ ਹਜ਼ਾਰੋਂ ਗੁਲ ਸ਼ੁਗੁਫ਼ਤਾ ਹੈਂ,
ਨਾ ਭੂਲੋ ਬੇਖ਼ਬਰ, ਐ ਫੂਲੋ ਯਿਹ ਬੁਲਬੁਲ ਕੀ ਦੁਹਾਈ ਹੈ।

ਆਪਾਂ ਸੱਚੀ ਸਚਿਆਰ ਔਲਾਦ ਬਣੀਏ, ਮਾਂ ਪ੍ਰਤੀ ਸ਼ਰਧਾ ਵਧਾਈਏ। ਭਾਵੇਂ ਲਿਖਣਾ ਬਹੁਤ ਕਠਨ ਕਾਰਜ ਹੈ, ਫਿਰ ਇਤਿਹਾਸ ਲਿਖਣਾ ਤਾਂ ਅਤਿ ਔਕੜਾਂ ਭਰਪੂਰ ਹੈ। ਪਿਤਾ ਦਸਮੇਸ਼ ਤੇ ਮਾਤਾ ਸਾਹਿਬ ਕੌਰ ਅਰ ਸ੍ਰੀ ਗੁਰੂ ਗਰੰਥ ਸਾਹਿਬ 'ਤੇ ਆਸਥਾ ਰੱਖ ਕੇ ਜਿੰਨਾ ਕੁ ਲਿਖਿਆ ਹੈ, ਇਸ ਨੂੰ ਸੱਚੀ ਕਿਰਤ ਸਮਝ ਕੇ ਪ੍ਰਵਾਨ ਕਰ ਲੈਣਾ। ਇਸ ਜੀਵਨੀ ਨੂੰ ਲਿਖਣ ਵਿਚ, ਸੇਵਾ ਦੀ ਮੂਰਤ (ਜਥੇਦਾਰ ਕਾਰ ਸੇਵਾ) ਬਾਬਾ ਸੁੱਖਾ ਸਿੰਘ ਜੀ (ਕਰਨਾਲ), ਬਾਬਾ ਕਸ਼ਮੀਰਾ ਸਿੰਘ ਜੀ, ਵੀਰ ਬਹਾਦੁਰ ਸਿੰਘ ਸੰਧੂ ਚੇਅਰਮੈਨ ਗੁ: ਸ੍ਰੀ ਦਸਮੇਸ਼ ਦਰਬਾਰ ਵੈਨਕੂਵਰ ਬੀ.ਸੀ., ਦਸਮੇਸ਼ ਦਰਬਾਰ ਦੀਆਂ ਸੰਗਤਾਂ, ਡਾਕਟਰ ਧਰਮ ਸਿੰਘ ਮੁੰਦਰਾ, ਦਾਸ ਦੇ ਸਾਥੀ, ਢਾਡੀ ਵੀਰਾਂ ਦੀ ਪ੍ਰੇਰਨਾ ਮਿਲੀ। ਵੱਡੀ ਪ੍ਰੇਰਨਾ ਪੂਜ ਮਾਤਾ ਵੱਲੋਂ ਮਿਲੀ।

ਰਿਣੀ ਹਾਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਢਾਡੀ ਸਭਾ (ਮਾਲਵਾ), ਢਾਡੀ ਸਭਾ ਹਰਿਆਣਾ ਅਤੇ ਇੰਟਰਨੈਸ਼ਨਲ ਢਾਡੀ ਸਭਾ (ਪੰਜਾਬ) ਦੇ ਸਮੂੰਹ ਵੀਰਾਂ ਦਾ, ਸਮੂੰਹ ਪ੍ਰਚਾਰਕ ਅਦਾਰਿਆਂ ਦਾ, ਜੋ ਤਨ, ਮਨ, ਧਨ ਨਾਲ ਸਿਖ ਪੰਥ ਦੀ ਸੇਵਾ ਕਰ ਰਹੇ ਹਨ। ਕਲਮਕਾਰਾਂ, ਧਾਰਮਿਕ ਸੰਗੀਤਕਾਰਾਂ, ਹਰ ਉਸ ਸ਼ਖ਼ਸ ਦਾ ਜੋ ਕਿਸੇ

ਨਾ ਕਿਸੇ ਰੂਪ ਵਿਚ ਨਿਰਮਲ ਪੰਥ ਦੇ ਪਾਂਧੀ ਹਨ। ਬਹਿਰਹਾਲ, ਯਾਦ ਕਰੀਏ ਉਸ ਬਾਗਬਾਨ ਨੂੰ ਜਿਸ ਨੇ ਆਪਣਾ ਅਰਮਾਨ-ਏ-ਲਹੂ ਚੋ ਕੇ ਖ਼ਾਲਸਾ-ਏ-ਚਮਨ ਨੂੰ ਸੰਵਾਰਿਆ ਹੈ।

ਉਸ ਬਾਗਬਾਨ ਕੀ ਆਂਖੋਂ ਮੇਂ ਦੇਖੀਏ ਅਕੀਦਤ ਸੇ,
ਸੋਹਨਿ ਚਮਨ ਕੋ ਜਿਸ ਨੇ ਲਹੂ ਸੇ ਸੀਂਚਾ ਹੈ ਸ਼ਬੋ ਰੋਜ਼।

ਸ਼ਰਧਾ-ਭਰੇ ਤਬਕੇ ਵੱਲੋਂ ਆਸ਼ਾਵਾਨ,

*ਗੁਰੂ ਪੰਥ ਦਾ ਦਾਸ:*
**ਗਿ: ਜੁਝਾਰ ਸਿੰਘ 'ਅਜ਼ਾਦ'**
*ਗੋਲਡ ਮੈਡਲਿਸਟ*
Village Seoli, P.O. Toda
Distt. Patiala (Punjab)
Ph.: 01734-273611

ੴ ਵਾਹਿਗੁਰੂ ਜੀ ਕੀ ਫਤਹਿ॥

## ਭਾਗ ਪਹਿਲਾ

# ਪ੍ਰਸੰਗ—ਮਾਤਾ ਸਾਹਿਬ ਕੌਰ

## (ਖ਼ਾਲਸੇ ਦੀ ਮਾਤਾ)

ਸੋਈ ਕਰਾਇ ਜੋ ਤੁਧੁ ਭਾਵੈ॥
ਮੋਹਿ ਸਿਆਣਪ ਕਛੂ ਨ ਆਵੈ॥

*(ਸੋਰਠਿ ਮਹਲਾ ੫, ਪੰਨਾ ੬੨੬)*

ਮਾਤਾ ਸਾਹਿਬ ਕੌਰ ਮੰਗਲ:

ਮਾਤਾ ਸਾਹਿਬਾਂ, ਸਾਹਿਬ ਕੌਰ ਮਾਤ।
ਹਾਥ ਧਰੋ ਤੁਮ ਦਾਸਨ ਮਾਥ।
ਹਾਥ ਜੋਰ ਮਮ ਬੰਦਨਿ ਕਰੋਂ।
ਆਗਿਆ ਤੁਮਰੀ ਮਾਥੈ ਧਰਹੋਂ।
ਤੁਮ ਹੋ ਮਾਤ ਸਦਾ ਸੁਖਦਾਇਕ।
ਪੂਤ ਅਪਨੇ ਕੀ ਕ੍ਰਿਪਾ ਪਾਇਕ।
ਖਾਲਸਾ ਮਾਤ ਆਦਿ ਜਗ ਜਨਨੀ।
ਰਹਤ ਜਗਤ ਤਕ ਸੱਦ ਹੋਂ ਬਰਨੀ।
ਤੁਮ ਮਮ ਕਰੋ ਰਹਮ ਸੁਖਦਾਈ।
ਦਾਸ ਅਪਨੇ ਕੀ ਕਰੋ ਬੜ੍ਹਾਈ।
ਮਮ ਮੂਰਖ ਕੋ ਬਖ਼ਸ਼ੋ ਗਿਆਨ।
ਕਥਾ ਕਹਿਨ ਕਾ ਕਰੂੰ ਧਿਆਨ।
ਤੁਮ ਹੋ ਸਗਲ ਜਗਤ ਦੁੱਖ ਹਰਨੀ।
ਸਮ ਨਹੀਂ ਕੋਊ ਆਪ ਕੇ ਧਰਣੀ।
ਮਮ ਖੱਲ ਪੰਡਿਤ ਮੂਰਖ ਹੇਰਾ।
ਬਖਸਹਿ ਗਿਆਨ ਤਬ ਮਿਟੈ ਅੰਧੇਰਾ।
ਕਰੋ ਕ੍ਰਿਪਾ ਮਮ ਪਿਤਾ ਗੋਬਿੰਦ।
ਜਿਸ ਤੇ ਬਿਸਰੈ ਮਨ ਕੀ ਚਿੰਦ।

ਨਿਰਭੈ ਕਹੂੰ ਮਾਤ ਕੀ ਗਾਥਾ।
ਹੇ ਪੁੰਨ ਨਾਥਨ ਕੇ ਨਾਥਾ।
ਹਾਥ ਜੋਰ ਕਰੂੰ ਅਭਿਬੰਦਨ।
ਹਰਗੋਬਿੰਦ, ਨੰਦਨ ਕੇ ਨੰਦਨ।
ਸਰਬ ਖਾਲਸ ਕੋ ਕਰੂੰ ਨਮਸਕਾਰ।
ਪੂਰਨ ਹਮਾਰਾ ਕਰ ਦੇ ਪਾਰ।
ਕਲਮ ਮਾਤਾ ਕੀ ਕਹਿਤ ਕਹਾਨੀ।
ਹਿਰਦੇ ਲਾਉ ਸੁਨਹੁ ਸੁਖਦਾਨੀ।
ਪੂਤ ਕੇ ਮਨ ਤੇ ਬਿਛੁਰੀ ਮਾਤਾ।
ਤਾਂ ਤੇ ਕਹੂੰ ਸੁਫਲ ਇਹ ਗਾਥਾ।
ਕਹੈ 'ਅਜ਼ਾਦ' ਸੁਨ ਮਾਤ ਹਮਾਰੀ।
ਕਰੁਣਾਨਿਧ ਸਗਲ ਸੁਖਕਾਰੀ।

## ਹਰੀ ਭਰੀ ਰੋਹਤਾਸ ਵਿਚ 'ਬਾਬਾ ਨਾਨਕ' ਦੀ ਫੇਰੀ

ਹੱਕ ਚੋ ਖ਼ੁਦ ਵਾਸਿਫ਼ਸ਼ ਚਿ ਗੋਇਮ ਮਨ।
ਦਰ ਰਹਿ ਵਸਫ਼ਿ ਉ ਚਿਹ ਪੋਇਮ ਮਨ। *(ਭਾਈ ਨੰਦ ਲਾਲ ਜੀ)*

ਅਰਥਾਤ: ਜਿਸ ਨਾਨਕ ਦੀ ਸਿਫ਼ਤ ਅਕਾਲ ਪੁਰਖ ਕਰਦਾ ਹੈ, ਉਸ ਦੀ ਸਿਫ਼ਤ ਮੈਂ ਕੀ ਆਖਾਂ ? ਉਸ ਦੇ ਸਿਫ਼ਤ ਦੇ ਵੱਲ ਮੈਂ ਕੀ ਦੌੜਾਂ ? ਭਾਵ ਮੈਂ ਬੰਦਾ ਉਸ ਦੀ ਸਿਫ਼ਤ ਨਹੀਂ ਆਖ ਸਕਦਾ।

ਪੂਜਨੀਕ ਮਾਤਾ ਸਾਹਿਬ ਕੌਰ ਦੇ ਪ੍ਰਕਾਸ਼ ਜੀਵਨ ਦੇ ਸਬੰਧੀ ਲਿਖਣ ਤੋਂ ਪਹਿਲਾਂ ਧੰਨਭਾਗੀ ਧਰਤੀ ਬਾਰੇ ਜਾਣ ਲੈਣਾ ਜ਼ਰੂਰੀ ਹੈ। ਇਹ ਉਹ ਧਰਤੀ ਹੈ ਜਿਥੇ ਪਹੁੰਚਿਆਂ ਮੂੰਹੋਂ ਇਹ ਪਾਵਨ ਸ਼ਬਦ ਨਿਕਲਣੇ ਆਰੰਭ ਹੋ ਜਾਂਦੇ ਹਨ:

ਧੰਨੁ ਸੁ ਵੰਸੁ ਧੰਨ ਸੁ ਪਿਤਾ
ਧੰਨੁ ਸੁ ਮਾਤਾ ਜਿਨਿ ਜਨ ਜਣੇ॥
ਜਿਨ ਸਾਸਿ ਗਿਰਾਸਿ ਧਿਆਇਆ ਮੇਰਾ ਹਰਿ ਹਰਿ
ਸੇ ਸਾਚੀ ਦਰਗਹ ਹਰਿ ਜਨ ਬਣੇ॥ *(ਭੈਰਉ ਮਹਲਾ ੪, ਪੰਨਾ ੧੧੩੫)*

ਲਗਪਗ ਸੰਮਤ ਬਿਕ੍ਰਮੀ 1576 ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਧੰਨੀ ਪੋਠੋਹਾਰ ਦੇ ਇਲਾਕੇ ਵਿਚ ਪੁੱਜੇ। ਇਸ ਇਲਾਕੇ ਦਾ ਪ੍ਰਧਾਨ ਨਗ੍ਰਰ ਜੇਹਲਮ ਸ਼ਹਿਰ ਹੈ। ਇਸੇ ਦੇ ਨਾਮ 'ਤੇ ਜ਼ਿਲਾ ਜੇਹਲਮ ਪ੍ਰਸਿੱਧ ਹੋਇਆ। ਇਸ ਨਗਰ ਦੇ ਹੇਠਾਂ ਕਸ਼ਮੀਰ ਦੇ ਦਿਲ-ਖਿਚਵੇਂ ਝਰਨੇ (ਜਿਸ ਦਾ ਨਾਮ ਹੈ ਵੈਰੀ ਨਾਗ), ਜਿਸ ਦੇ ਸੀਨੇ ਅੰਦਰੋਂ ਪਹਾੜਾਂ ਦੀਆਂ ਉੱਚੀਆਂ ਬਰਫ਼ਾਨੀ ਚੋਟੀਆਂ ਦਾ ਨਿਰਮਲ ਨੀਰ ਨਿਕਲ ਕੇ ਸ੍ਰੀਨਗਰ ਸ਼ਹਿਰ

ਦੇ ਹਿਰਦੇ ਅੰਦਰੋਂ ਹੇਠਾਂ ਨੂੰ ਆ ਰਿਹਾ ਹੈ। ਅਨੇਕ ਚਸ਼ਮਿਆਂ ਦੇ ਪਾਣੀਆਂ ਨੂੰ ਨਾਲ ਲੈ ਕੇ ਇਹ ਦਰਿਆ ਬਾਰਾਮੂਲਾ, ਮੁਜ਼ੱਫ਼ਰਾਬਾਦ, ਕੋਹਾਲਾ, ਜੇਹਲਮ ਸ਼ਹਿਰ, ਗੁਜਰਾਤ ਸਿਟੀ, ਸ਼ਾਹਪੁਰ, ਝੰਗ ਵਿਚੋਂ ਹੁੰਦਾ ਹੋਇਆ ਮਘਿਆਣਾ ਆ ਕੇ ਦਰਿਆ ਚਨਾਬ (ਚੰਦਰ ਭਾਗਾਂ) ਦੇ ਨਾਲ ਸੰਗਮ ਕਰਦਾ ਹੈ। ਜੋ ਅੰਤ ਤ੍ਰਿਮੂ ਵਾਲੇ ਪੱਤਣ ਤੋਂ ਅਗਾਂਹ ਸਮੁੰਦਰ ਦਾ ਰੂਪ ਧਾਰਨ ਕਰ ਲੈਂਦਾ ਹੈ। ਇਸ ਦਾ ਵੈਦਿਕ ਨਾਮ ਵਿਤਸਤਾ ਨਦੀ ਹੈ। ਇਸ ਇਲਾਕੇ ਵਿਚ ਬਾਬਾ ਨਾਨਕ ਚੌਥੀ ਜਗਤ ਫੇਰੀ ਵੇਲੇ ਆਏ। ਝੁਲਸੇ ਹੋਏ ਹਿਰਦਿਆਂ ਨੂੰ ਸੀਤਲਤਾ ਪ੍ਰਦਾਨ ਕਰਨ ਲਈ ਸਾਹਿਬ ਸੱਚੇ ਨਿਰੰਕਾਰੀ ਜੋਤ, ਪਹਾੜ ਦੀ ਵੱਡੀ ਚੋਟੀ ਦੇ ਹੇਠਾਂ ਬਿਰਾਜਮਾਨ ਆ ਹੋਏ। ਏਥੋਂ ਥੋੜੀ ਦੂਰ ਕੰਨ ਪਾਟੇ ਜੋਗੀਆਂ ਦਾ ਟਿੱਲਾ ਹੈ, ਜਿਥੇ ਉਸ ਸਮੇਂ ਇਕ ਮਹਾਤਮਾ ਬਾਲ ਗੁੰਦਾਈ ਰਹਿੰਦਾ ਸੀ। ਸਤਿਗੁਰੂ ਜੀ ਨੇ ਉਸ ਨੂੰ ਸਦ ਪਰਮਾਰਥ ਦਾ ਰਸਤਾ ਦੱਸਿਆ ਤੇ ਰੋਹਤਾਸ ਪਿੰਡ ਦੇ ਬਾਹਰ ਆ ਉੱਤਰੇ। ਭਾਈ ਮਰਦਾਨਾ ਜੀ ਦੀਆਂ ਰਬਾਬੀ ਤੇ ਰੂਹਾਨੀ ਧੁਨਾਂ ਨੇ ਜਿਵੇਂ ਇਸ ਵਾਦੀ ਵਿਚ ਖ਼ੁਸ਼ਹਾਲ ਰਾਗ ਤਰੰਗਾਂ ਦੀ ਵਰਖਾ ਕਰ ਦਿੱਤੀ। ਇਹਨਾਂ ਸੁੰਨ ਭਰੀਆਂ ਖ਼ਾਮੋਸ਼ੀਆਂ ਨੂੰ ਬਾਬੇ ਦੀ ਇਲਾਹੀ ਬਾਣੀ ਨੇ ਬੋਲਦੀ ਹੋਈ ਸੁਹਾਵਣੀ ਵਾਦੀ ਵਿਚ ਪ੍ਰੀਵਿਰਤ ਕਰ ਦਿਤਾ। ਏਥੋਂ ਦੇ ਭੋਲੇ-ਭਾਲੇ ਲੋਕ ਕੁਦਰਤ ਦੀਆਂ ਤਰਾਸਦੀਆਂ ਝੱਲਦੇ ਕਾਦਰ ਅੱਗੇ ਫ਼ਰਿਆਦਾਂ ਕਰਦੇ। ਇਹ ਤਰਾਸਦੀ ਸੀ, ਪਾਣੀ ! ਜੀ ਹਾਂ, ਪਾਣੀ ਦੀ ਥੁੜ ਕਾਰਨ ਲੋਕ ਡਾਢੇ ਪ੍ਰੇਸ਼ਾਨ ਸਨ। ਭਾਵੇਂ ਕਿ ਪਿੰਡ ਦੇ ਆਸੇ-ਪਾਸੇ ਛੋਟੀਆਂ-ਛੋਟੀਆਂ ਨਦੀਆਂ ਹਨ, ਮਗਰ ਸਿਰਫ਼ ਬਰਸਾਤ ਦੇ ਦਿਨਾਂ ਵਿਚ ਹੀ ਇਹ ਪਾਣੀ ਲਿਆਉਂਦੀਆਂ। ਬਾਅਦ ਵਿਚ ਇਹ ਚਾਂਦੀ ਰੰਗੀ ਰੇਤਾ ਵਿਚ ਤਬਦੀਲ ਹੋ ਜਾਂਦੀਆਂ। ਏਥੇ ਬੈਠਿਆਂ ਭਾਈ ਮਰਦਾਨਾ ਜੀ ਨੇ ਮੰਗ ਕੀਤੀ ਕਿ ਪਾਤਸ਼ਾਹ ਜੀਉ, ਚਿੱਤ ਪਾਣੀ ਦੀ ਮੰਗ ਕਰਦੈ, ਪਿਆਸ ਲੱਗੀ ਹੈ। ਤਾਂ ਹਜ਼ੂਰ ਬਾਬਾ ਨਾਨਕ ਨੇ ਬਚਨ ਕੀਤਾ, "ਮਰਦਾਨਾ ਜੀਉ, ਕਾਹਲ ਨਾ ਕਰੋ। ਕੋਈ ਹੋਰ ਵੀ ਹੈ ਜੋ ਜਲ ਪ੍ਰਾਪਤੀ ਲਈ ਪ੍ਰਾਰਥਨਾ ਕਰਨ ਆ ਰਿਹਾ ਹੈ।" ਥੋੜੀ ਦੇਰ ਬਾਅਦ ਬਸਤੀ ਦੇ ਨਰ-ਨਾਰੀਆਂ ਸਤਿਗੁਰੂ ਦੇ ਦੀਦਾਰ ਲਈ ਆ ਪਹੁੰਚੇ। ਸਭਨਾਂ ਗੁਰੂ ਜੀ ਦੇ ਦੀਦਾਰ ਕਰ ਕੇ ਜਨਮ ਸਫਲੇ ਕੀਤੇ। ਇਹਨਾਂ ਵਿਚੋਂ ਹੀ ਇਕ ਸਿੱਖ ਭਗਤੂ ਜੀ ਸਨ, ਜਿਹਨਾਂ ਬੜੀ ਆਜਜ਼ੀ ਨਾਲ ਬੇਨਤੀ ਕੀਤੀ, "ਦਾਤਾ ਜੀਉ ! ਪਾਣੀ ਦੀ ਭਾਰੀ ਥੁੜ ਹੈ, ਪਾਣੀ ਖਾਰਾ ਤੇ ਬੇ-ਸੁਆਦਾ ਹੈ, ਕ੍ਰਿਪਾ ਕਰੋ।" ਬਾਬਾ ਨਾਨਕ ਨੇ ਇਥੇ ਟੋਆ ਪੁੱਟਣ ਦਾ ਹੁਕਮ ਕੀਤਾ। ਹੇਠੋਂ ਇਕ ਪੱਥਰ ਨਿਕਲਿਆ, ਜਿਸ ਦੇ ਚੁੱਕਣ ਨਾਲ ਹੀ ਅਤਿ ਨਿਰਮਲ ਜਲ ਦਾ ਪ੍ਰਵਾਹ ਸ਼ੁਰੂ ਹੋ ਗਿਆ।

## ਜੰਗਲਾ

**ਪਾ ਕੇ ਨਿਰਮਲ ਜਲ ਦਾ ਸੋਮਾ ਲੋਕੀਂ ਦੇਣ ਵਧਾਈ।**
**ਝੁਕ ਝੁਕ ਕਰਨ ਸਲਾਮਾਂ ਫਿਰਕੇ, ਰੱਗ-ਰੱਗ ਖ਼ੁਸ਼ੀ ਸਮਾਈ।**

## 18—ਮਾਤਾ ਸਾਹਿਬ ਕੌਰ

**ਸਿੱਖੀ ਧਾਰ ਲਈ ਤਦ ਲੋਕਾਂ, ਬਾਬੇ ਦੀ ਵਡਿਆਈ।**
**ਹੋਈ ਅਮਰ 'ਅਜ਼ਾਦ' ਜੀ ਧਰਤੀ ਸਦੀਆਂ ਜੁਗਾਂ ਤਾਈਂ।**

ਇਸ ਦਾ ਨਾਮ ਸ੍ਰੀ ਚੋਹਾ ਸਾਹਿਬ (ਚਸ਼ਮਾ ਸਾਹਿਬ ਵੀ ਕਹਿੰਦੇ ਹਨ) ਮਸ਼ਹੂਰ ਹੋ ਗਿਆ। ਇਹ ਸਥਾਨ ਜੇਹਲਮ ਸ਼ਹਿਰ ਤੋਂ 16 ਕਿਲੋਮੀਟਰ ਦੂਰ ਹੈ। ਇਸ ਨੂੰ ਥਾਣਾ ਸਟੇਸ਼ਨ ਦੀਨਾ (ਕਸਬਾ) ਲੱਗਦਾ ਹੈ। ਏਥੇ ਕੱਤਕ ਸੁਦੀ ਪੰਦਰਾਂ ਨੂੰ ਮੇਲਾ ਲੱਗਦਾ ਹੈ, ਸੰਗਤਾਂ ਹਰ ਸਾਲ ਜੋੜ ਮੇਲੇ ਦੌਰਾਨ ਇਕੱਠੀਆਂ ਹੁੰਦੀਆਂ ਹਨ।

ਏਥੇ ਇਕ ਵਿਸ਼ਾਲ ਕਿਲ੍ਹਾ ਹੈ ਜੋ ਸ਼ੇਰ ਸ਼ਾਹ ਸੂਰੀ ਨੇ ਬਣਵਾਇਆ ਸੀ। ਇਸ ਕਿਲ੍ਹੇ ਦਾ ਵਿਸਥਾਰ ਢਾਈ ਕਿਲੋਮੀਟਰ ਤੋਂ ਵਧੇਰੇ ਹੈ। ਇਸ ਦੀਆਂ ਦੀਵਾਰਾਂ ਕਾਫ਼ੀ ਉੱਚੀਆਂ ਹਨ, ਲਗਪਗ ਤੀਹ ਫੁੱਟ ਤੋਂ ਪੰਜਾਹ ਫੁੱਟ ਉੱਚੀ ਦੀਵਾਰ। ਇਸ ਦੇ 68 ਬੁਰਜ ਹਨ ਤੇ ਦਰਵਾਜ਼ੇ ਬਾਰ੍ਹਾਂ ਹਨ। ਵੱਡਾ ਦਰਵਾਜ਼ਾ 70 ਫੁੱਟ ਉੱਚਾ ਹੈ। ਹੁਣ ਰੋਹਤਾਸ ਕਿਲ੍ਹੇ ਦੇ ਅੰਦਰ ਵੱਸਦਾ ਹੈ।

ਆਉ ਆਪਾਂ ਹੁਣ ਉਥੋਂ ਦੀ ਸਜਨਤਾ ਦੀ ਗੱਲ ਕਰੀਏ, ਨਿਰਮਲ ਸੁਭਾਅ ਤੋਂ ਕਵੀ ਦਾ ਖ਼ਿਆਲ ਹੈ:

**ਨਿਗਾਹੇਂ ਲਗੀ ਹੈਂ ਫਲਕ ਪਰ, ਕੋਈ ਮੁਝ ਸੇ ਪੂਛੇ,**
**ਮੈਂ ਕਿਆ ਹੂੰ, ਕਿਆ ਢੂੰਡਤਾ ਹੂੰ।**
**ਨਹੀਂ ਦੂਸਰਾ ਕੋਈ ਨਿਗਾਹ ਮੇਂ,**
**ਮੈਂ ਖ਼ੁਦ ਖ਼ੁਦਾਇਆ (ਬਾਬਾ ਨਾਨਕ) ਤੁਮਹੇਂ ਢੂੰਡਤਾ ਹੂੰ।**



ਜਿਸ ਧਰਤੀ 'ਤੇ ਬਾਬੇ ਨਾਨਕ ਦੀ ਰਹਿਮਤ ਬਖ਼ਸ਼ਿਸ਼ ਪ੍ਰਾਪਤ ਹੋਵੇ, ਉਹ ਧਰਤੀ ਮਹਾਨ ਕਿਵੇਂ ਨਾ ਹੋਵੇ। ਸੱਜਣਪੁਣੇ ਨਾਲ ਸ਼ੁਆਵਾਂ ਵੰਡ ਰਹੀ ਧਰਤੀ ਦੀ ਬਰਕਤ ਇਥੋਂ ਦਿੱਸਦੀ ਹੈ ਕਿ ਫੁੱਲਾਂ ਲੱਦੇ ਤੇ ਉਮਲ-ਉਮਲ ਪੈਂਦੇ ਬਾਗ-ਬਗੀਚੇ ਗਵਾਹੀ ਦੇਂਦੇ ਹਨ ਕਿ ਇਹ ਨਿਵਾਜ਼ੀ ਧਰਤੀ ਹੈ। ਜਿਥੇ ਲਹਿ-ਲਹਿ ਕਰਦੇ ਲਚਕਦੇ, ਮਟਕਦੇ, ਪੌਣਾਂ ਭਰੀ ਮਸਤੀ ਵੰਡਦੇ ਹਰਿਆਲੇ ਖੇਤ ਕਹਿ ਰਹੇ ਹਨ ਕਿ ਇਹਨਾਂ ਫ਼ਿਜ਼ਾਵਾਂ ਵਿਚ ਬਾਬੇ ਦੀ ਬਾਣੀ ਸੋਹਲਿਆਂ ਦੇ ਰੂਪ ਵਿਚ ਮਹਿਕ ਰਹੀ ਹੈ। ਏਥੇ ਬੰਦਗੀ ਹੈ, ਏਥੇ ਜਤ-ਸਤ ਦੀ ਅਮਰ ਨਿਸ਼ਾਨੀ ਮਾਤਾ ਸਾਹਿਬ ਕੌਰਾਂ ਦੇ ਚਰਨਾਂ ਦੀਆਂ ਨਿੱਕੀਆਂ ਪੈੜਾਂ ਹਨ। ਤੋਤਲੇ ਬੋਲਾਂ ਵਿਚ ਬਾਣੀ ਦੇ ਸ਼ਬਦ ਹਨ। ਰੂਹ ਹੈ, ਖੇੜਾ ਹੈ, ਪ੍ਰਭੂ ਪ੍ਰਾਪਤੀ ਦੀਆ ਉਮੰਗਾਂ ਹਨ। ਇਹ ਬਾਬੇ ਨਾਲ ਕੀਤੀ ਸੰਗਤ ਦਾ ਪ੍ਰਤਾਪ ਹੈ। ਇਹ ਹੈ ਬਰਕਤਾਂ ਭਰੀ ਅੰਨ, ਧਨ ਨਾਲ ਭਰਪੂਰ, ਸਰਸਬਜ਼ ਖ਼ੂਬਸੂਰਤ ਵਾਦੀ, ਜਿਸ ਵਿਚ ਵੱਸਣ ਵਾਲੇ ਛੈਲ-ਛਬੀਲੇ ਗੱਭਰੂ, ਜਿਨ੍ਹਾਂ ਦੇ ਮੋਢੇ ਛਵ੍ਹੀਆਂ, ਸ਼ਸਤਰਾਂ ਨਾਲ ਪਿਆਰ ਤੇ ਮੌਤ ਨੂੰ ਮਖ਼ੌਲਾਂ ਕਰਨ ਦੀ ਹਿੰਮਤ। ਕਲ-ਕਲ ਕਰਦੇ ਕੰਢਿਆਂ ਤਕ ਉਛਲਦੇ ਦਰਿਆਵਾਂ ਦੀ ਅਨੋਖੀ ਮਸਤੀ ਵਿਚ

ਰੱਬੀ ਤਰਾਨੇ ਗਾਉਂਦੀਆਂ ਚੋਬਰ ਮੁਟਿਆਰਾਂ। ਜਿਨ੍ਹਾਂ ਦਾ ਦਗ-ਦਗ ਕਰਦਾ, ਚੜ੍ਹਦੇ ਸੂਰਜ ਵਾਂਗ ਲਾਲ ਚੇਹਰਾ ਇਵੇਂ ਭਾਸਦਾ ਹੈ, ਜਿਵੇਂ ਇਹਨਾਂ ਪੂਰਬਲੇ ਜਨਮਾਂ ਵਿਚ ਵੱਡੀ ਬੰਦਗੀ ਕੀਤੀ ਹੋਣੀ ਹੈ। ਗੁਰਵਾਕ ਹੈ:

**ਰਾਜੰ ਰੰਗੰ ਰੂਪੰ ਮਾਲੰ ਜੋਬਨੁ ਤੇ ਜੂਆਰੀ॥**
**ਹੁਕਮੀ ਬਾਧੇ ਪਾਸੈ ਖੇਲਹਿ ਚਉਪੜਿ ਏਕਾ ਸਾਰੀ॥** *(ਪੰਨਾ ੧੦੧੫)*

ਗੋਰੇ ਰੰਗਾਂ ਤੇ ਮਸਤ ਅੱਖਾਂ ਵਿਚ ਜਿਵੇਂ ਰਾਜ਼ਕ ਦੀ ਰਹਿਮਤ ਭਰੀ ਪਈ ਹੋਵੇ। ਏਥੇ ਹੀ ਰਹਿਮਤਾਂ ਦੇ ਰੰਗ ਵਿਚ ਪੂਰੀ ਤਰ੍ਹਾਂ ਰੰਗਿਆ ਇਕ ਖ਼ਾਨਦਾਨ ਬਾਬੇ ਨਾਨਕ ਦੇ ਚਰਨਾਂ ਦੀ ਛੋਹ ਮਾਣ ਰਿਹਾ ਸੀ।

## ਸਾਕਾ

**ਨਾਨਕ ਪੁਰਖ ਅਕਾਲ ਨੇ ਸੀ ਮੇਹਰ ਲੁਟਾਈ।**
**ਚਸ਼ਮਾ ਪ੍ਰਗਟ ਹੋ ਗਿਆ ਜਦ ਸਿੱਲ ਉਠਾਈ।**
**ਬਖ਼ਸੀ ਦਾਤ ਅਮੁੱਲੜੀ ਸਿਫ਼ਤਾਂ ਦੇ ਸਾਂਈਂ।**
**ਹੋਏ ਮੁਰੀਦ ਹਜ਼ੂਰ ਦੇ, ਪਾ ਕੇ ਵਡਿਆਈ।**
**ਬਾਸੀ ਸਿੱਖ ਪਰਿਵਾਰ ਨੇ ਆ ਸੇਵ ਕਮਾਈ।**
**ਪੀਡੀ ਗੰਢ 'ਅਜ਼ਾਦ ਜੀ' ਸਤਿਗੁਰੁ ਨਾਲ ਪਾਈ।**

ਜਦੋਂ ਗੁਰੂ ਨਾਨਕ ਦੇਵ ਜੀ ਕੰਧਾਰ ਤੋਂ ਵਾਪਸ ਧੰਨੀ ਪੋਠੋਹਾਰ ਦੇ ਇਲਾਕੇ ਵਿਚ ਆਏ ਤਾਂ ਇਥੇ ਭਾਈ ਭਗਤੂ ਨਾਮ ਦਾ ਸਿੱਖ ਸਤਿਗੁਰਾਂ ਨੂੰ ਮਿਲਿਆ, ਜਿਸ ਨੇ ਹਜ਼ੂਰ ਦੀ ਰੱਜਵੀਂ ਸੇਵਾ ਕਰ ਕੇ ਇਲਾਕੇ ਲਈ ਪਰਉਪਕਾਰ ਕੀਤਾ ਕਿ ਹਜ਼ੂਰ ਤੋਂ ਚਸ਼ਮੇ ਦੀ ਸੇਵਾ ਲੈ ਲਈ। ਇਸ ਨੂੰ ਅੱਜ-ਕਲ੍ਹ ਚੋਹਾ ਸਾਹਿਬ ਤੇ ਛੋਟਾ ਪੰਜਾ ਸਾਹਿਬ ਵੀ ਕਹਿੰਦੇ ਹਨ। ਬਾਦਸ਼ਾਹ ਸ਼ੇਰ ਸ਼ਾਹ ਸੂਰੀ ਨੇ ਇਥੇ ਇਕ ਕਿਲ੍ਹਾ ਬਣਵਾਇਆ ਤਾਂ ਉਸ ਨੇ ਚਸ਼ਮਾ ਸਾਹਿਬ ਨੂੰ ਵਿਚ ਲੈਣ ਦੀ ਕੋਸ਼ਿਸ਼ ਕੀਤੀ, ਪਰ ਹਰ ਵਾਰ ਚਸ਼ਮਾ ਸਾਹਿਬ ਬਾਹਰ ਹੋ ਕੇ ਵਗਦਾ ਰਿਹਾ। ਹੈ ਨਾ ਬਾਬੇ ਨਾਨਕ ਦੀ ਪ੍ਰਤੱਖ ਅਜ਼ਮਤ ! ਇਥੇ ਵੱਸਦੇ ਬੱਸੀ ਖ਼ਾਨਦਾਨ, ਜੋ ਖੱਤਰੀ ਖ਼ਾਨਦਾਨ ਹੈ, ਦੇ ਵਡੇਰਿਆਂ ਬਾਬੇ ਦੀ ਪੁੱਜਵੀਂ ਸੇਵਾ ਕੀਤੀ। ਬਾਬੇ ਨੇ ਵੀ ਉਹਨਾਂ ਨੂੰ ਨਾਮ ਦੀ ਚੇਟਕ ਲਾ ਦਿੱਤੀ। ਜਿਸ ਦਾ ਸਦਕਾ ਪੀੜ੍ਹੀ ਦਰ ਪੀੜ੍ਹੀ ਇਹ ਖ਼ਾਨਦਾਨ ਗੁਰੂ ਘਰ ਨਾਲ ਜੁੜਿਆ ਰਿਹਾ। ਏਸੇ ਖ਼ਾਨਦਾਨ ਵਿਚੋਂ ਮਿੱਠਬੋਲੜੇ ਸੱਜਣ ਪੁਰਸ਼ ਭਾਈ ਰਾਮੂੰ ਬਸੀ ਜੀ ਹਨ, ਜਿਨ੍ਹਾਂ ਦੀ ਅਰਧੰਗਣੀ ਵੀ ਗੁਰੂ ਦੀਆਂ ਪ੍ਰੀਤਾਂ ਨਾਲ ਰੱਜੀ-ਪੁੱਜੀ ਹੈ। ਕਈ ਸਾਲ ਦੇ ਵਿਵਹਾਰਕ ਜੀਵਨ ਅੰਦਰ ਉਹਨਾਂ ਨੂੰ ਔਲਾਦ ਦਾ ਮਿੱਠਾ ਮੇਵਾ ਪ੍ਰਾਪਤ ਨਹੀਂ ਸੀ ਹੋਇਆ। ਇਹ ਸ੍ਰੀ ਚਸ਼ਮਾ ਸਾਹਿਬ ਦੀ ਧਰਮਸ਼ਾਲਾ ਦੇ ਨਿਤਨੇਮੀ ਸਤਿਸੰਗੀ ਸਨ। ਜਦੋਂ ਇਹ ਚਸ਼ਮਾ ਸਾਹਿਬ

ਜਾਂਦੇ ਤਾਂ ਕੀ ਵੇਖਦੇ ਬਈ ਸੰਗਤਾਂ ਦੇ ਰੂਪ ਵਿਚ ਮਰਦਾਂ ਔਰਤਾਂ ਦੇ ਝੁੰਡਾਂ ਦੇ ਝੁੰਡ ਜ਼ਿਆਰਤ ਕਰਨ ਲਈ ਆਏ ਹਨ। ਉਹ ਵੇਖਦੇ ਕਿਵੇਂ ਮਰਦ ਆਪਣੇ ਪਿੱਛੇ ਛੋਟੇ-ਛੋਟੇ ਬੱਚਿਆਂ ਤੇ ਪਤਨੀਆਂ ਨੂੰ ਵੇਖ-ਵੇਖ ਟਾਹਰਾਂ ਮਾਰਦੇ ਖ਼ੁਸ਼ ਹੋ ਰਹੇ ਹੁੰਦੇ। ਜਿਥੇ ਸੁਹਾਗਣਾਂ ਦੇ ਮੱਥੇ 'ਤੇ ਟਿੱਕੇ ਲਿਸ਼ਕਾਂ ਮਾਰਦੇ, ਉਥੇ ਉਹਨਾਂ ਦੀ ਗੋਦ ਵਿਚ ਖਿੜੇ ਅਨਾਰਾਂ ਦੇ ਫੁੱਲਾਂ ਵਰਗੇ ਬੱਚੇ ਉਹਨਾਂ ਦੇ ਸੁਹੱਪਣ ਨੂੰ ਚਾਰ-ਚੰਨ ਲਾ ਰਹੇ ਹੁੰਦੇ। ਇਹ ਵੇਖ ਕੇ ਮਾਤਾ ਜਸਦੇਈ (ਜਸਦੇਵ ਕੌਰ) ਅਤੇ ਭਾਈ ਰਾਮੂੰ ਜੀ (ਰਾਵ ਸਿੰਘ) ਦੇ ਹਿਰਦੇ ਅੰਦਰ ਸਾਂਝੀ ਕਸੀਸ ਉਠਦੀ ਜੋ ਉਹਨਾਂ ਨੂੰ ਅੰਦਰ ਤਕ ਧਸਦੀ ਮਹਿਸੂਸ ਹੁੰਦੀ। ਉਹ ਆਪਣੇ ਆਪ ਨੂੰ ਸੰਭਾਲਦੇ। ਫਿਰ ਸਿਦਕ ਵਿਚ ਰਹਿ ਕੇ ਵਾਹਿਗੁਰੂ ਨਾਲ ਇਕਮਿਕ ਹੋ ਜਾਂਦੇ। ਉਹ 'ਜਿਸੁ ਤੂੰ ਦੇਹਿ ਸੋਈ ਜਨੁ ਪਾਏ' ਵਾਂਗ ਰੱਬੀ ਰਚਨਾ ਨੂੰ ਵੇਖ-ਵੇਖ ਸੁਖ ਮਨਾਉਂਦੇ। ਪਿਆਰ ਤੇ ਸਿਦਕ ਉਹਨਾਂ ਦੇ ਅੰਦਰੋਂ ਮਾਨੋ ਫੁੱਟ-ਫੁੱਟ ਵਹਿ ਤੁਰਦਾ। ਉਹ ਵਿਸਮਾਦ ਵਿਚ ਆ ਕੇ ਕਹਿ ਉਠਦੇ, 'ਵਾਹਿਗੁਰੂ ਤੇਰਾ ਭਾਣਾ।' ਦੂਜੇ ਬੰਨੇ ਇਕ ਹਸਰਤ ਵੀ ਮਚਲਦੀ ਦਿੱਸਦੀ। ਇਹ ਹਸਰਤ ਸੁਭਾਵਕ ਹੈ। ਸਿਆਣੇ ਕਹਿੰਦੇ ਹਨ ਔਲਾਦ ਸੁਖਦ ਅਹਿਸਾਸ ਹੈ। ਇਹ ਅਟੱਲ ਸਚਾਈ ਹੈ ਕਿ ਔਲਾਦ ਅਤਿ ਸੁਖਦ ਅਹਿਸਾਸ ਹੈ ਜੋ ਹਿਰਦੇ ਦੀ ਠੰਢਕ, ਫੁਰਨਿਆਂ ਦੀ ਹਰਕਤ ਅਤੇ ਆਤਮਾ ਦੀ ਸੁੰਦਰ ਦਲੀਲ ਹੈ। ਇਹ ਔਲਾਦ ਰੂਪੀ ਫੁੱਲ ਭਾਗਾਂ ਵਾਲਿਆਂ ਦੇ ਚਮਨ ਵਿਚ ਮੁਸਕਰਾਹਟਾਂ ਵੰਡਦਾ ਹੈ। ਕਿਸੇ ਕਵੀ ਨੇ ਅੱਧਖਿਲੇ ਫੁੱਲ ਨੂੰ ਪੁੱਛਿਆ :



**ਐ ਗੁੰਚੇ ਤੇਰੀ ਕਿਸਮਤ ਪੇ ਦਿਲ ਹਿਲਤਾ ਹੈ।**
**ਕਿਆ ਏਕ ਤਬੱਸੁਮ (ਮੁਸਕਰਾਹਟ) ਕੇ ਲੀਏ ਤੂ ਖਿਲਤਾ ਹੈ।**
**ਤੋ ਗੁੰਚੇ ਨੇ ਕਹਾ, ਐ ਬਾਬਾ ਏਕ ਤਬੱਸੁਮ ਭੀ ਕਿਸੇ ਮਿਲਤਾ ਹੈ।**

ਇਹ ਮੁਸਕਰਾਹਟਾਂ ਭਾਗਾਂ ਨਾਲ ਨਸੀਬ ਹੁੰਦੀਆਂ ਨੇ, ਜੋ ਇਕ ਪ੍ਰਕਿਰਤਕ ਖ਼ਾਹਿਸ਼ਾਂ ਦੀ ਪੂਰਤੀ ਕਰਦੀਆਂ ਹਨ। ਜਦੋਂ ਇਹ ਦਾਤ ਪ੍ਰਾਪਤ ਹੋ ਜਾਵੇ ਤਾਂ ਸੁਆਲ ਇਹ ਹੈ ਕਿ ਉਹ ਕੈਸੀ ਹੋਵੇ, ਮੁਦੱਬਰ ਅਦੀਬ ਕਹਿੰਦਾ ਹੈ :

**ਦੁਨੀਆ ਮੇਂ ਨਹੀਂ ਕੋਈ ਫ਼ਰਜ਼ੰਦ (ਔਲਾਦ) ਸੇ ਬੇਹਤਰ।**
**ਅਰਾਮ ਨਹੀਂ ਕੋਈ ਲਖਤਿ ਜਿਗਰ ਸੇ ਬੇਹਤਰ।**
**ਗਾਂਹਾਂ ਮੇਂ ਪਾਂਚ ਚੀਜ਼ੇਂ ਖ਼ੂਬ ਜਾਨੋ।**
**ਮਗਰ ਇਨ ਪਾਂਚ ਕੇ ਬਿਨ ਮਾਯੂਬ ਜਾਨੋ।**
**ਅੱਵਲ ਸਭ ਸੇ ਖ਼ੂਬ ਫ਼ਰਜ਼ੰਦ ਜਾਨੋ।**
**ਮਗਰ ਬਿਨ ਹੁਨਰ ਉਸੇ ਬਦ-ਬਖ਼ਤ ਮਾਨੋ।**
**ਹੈ ਦੁਇਮ ਸਭ ਸੇ ਆਹਲਾ ਬਾਦਸ਼ਾਹੀ।**
**ਮਗਰ ਬਿਨ ਅਦਲ ਇਸ ਮੇਂ ਹੈ ਤਬਾਹੀ।**
**ਸੋਇਮ ਹੈ ਸਭ ਸੇ ਆਹਲਾ ਮਾਲਜਾਰੀ।**

**ਮਗਰ ਸਖਾਵਤ (ਦਾਨ) ਬਿਨ ਹੈ ਇਸ ਮੇਂ ਰੰਜ਼ੋਖਾਰੀ।**
**ਚਹਾਰਮ ਖ਼ੂਬਸੂਰਤ ਜਣ ਅਜ਼ਬ ਹੈ।**
**ਮਗਰ ਬੇਹਿਯਾਏ ਬੇ-ਅਦਬ ਹੈ।**

**ਪਹਿਲਾ ਸੁਖ, ਨਿਰੋਗੀ ਕਾਇਆਂ।**
**ਦੂਜੇ ਹੈ ਕੁਝ ਘਰ ਵਿਚ ਮਾਇਆ।**
**ਤੀਜੇ ਪੁੱਤ ਧੀਆਂ ਬਲਕਾਰੀ।**
**ਚੌਥੇ ਹੋ ਸਤਵੰਤੀ ਨਾਰੀ।**
**ਜਿਸ ਦੀ ਤੁਖਮ ਆਗਿਆਕਾਰ।**
**ਉਹਨੂੰ ਜੱਗ ਵਿਚ ਕਾਹਦੀ ਮਾਰ।**

ਔਲਾਦ ਦੀ ਚਾਹਨਾ ਬੁਰੀ ਬਾਤ ਨਹੀਂ, ਸੁਆਲ ਹੈ ਕਿ ਔਲਾਦ ਕੈਸੀ ਹੋਵੇ ? ਕਿਤੇ ਔਲਾਦ ਪਾ ਕੇ ਮਨੁੱਖ ਦੁਖੀ ਤੇ ਨਹੀਂ। ਬੇ-ਔਲਾਦ ਮਨੁੱਖ ਰੱਬ ਨੂੰ ਯਾਦ ਕਰਦਾ ਹੈ ਤੇ ਭੈੜੀ ਔਲਾਦ ਵਾਲਾ ਦੁਖੀ ਹੋ ਰੱਬ ਨਾਲ ਉਲਾਂਭੇ ਕੱਢਦਾ ਹੈ। ਭਾਈ ਗੁਰਦਾਸ ਗਰਭਵਤੀ ਮਾਂ ਦੀ ਖ਼ੁਸ਼ੀ ਦੀ ਗੱਲ ਕਰਦੇ ਹਨ:

**ਮਾਂ ਗਭਣਿ ਜੀਅ ਜਾਣਦੀ, ਪੁੱਤ ਸਪੁੱਤ ਹੋਵੇ ਸੁਖਦਾਈ।**
**ਕੁਪੁਤਹੁੰ ਧੀ ਚੰਗੇਰੜੀ, ਪਰ ਘਰ ਜਾਏ ਵਸਾਇ ਨ ਆਈ।**
**ਕੁਧੀਅਹੁੰ ਸੱਪ ਸਕਾਰਥਾ, ਜਾਉ ਜਣੇਂਦੀ ਜਣ ਜਣ ਖਾਈ।**
**ਮਾਂ ਡਾਇਣ ਧੰਨ ਧੰਨ ਹੈ ਕਪਟੀ ਪੁਤੈ ਖਾਇ ਅਘਾਈ।**
**ਬਾਮ੍ਹਣ ਗਾਂਈ ਖਾਇ ਸਪੁ ਫੜਿ ਗੁਰ ਮੰਤ੍ਰ ਪਵਾਇ ਪਿੜਾਈ।**
**ਨਿਗੁਰੇ ਤੁੱਲ ਨ ਹੋਰ ਕੋ ਸਿਰਜਣਹਾਰੇ ਸਿਰਠ ਉਪਾਈ।**
**ਮਾਤਾ ਪਿਤਾ ਨ ਗੁਰੁ ਸਰਣਾਈ॥੨੪॥**

*(ਭਾਈ ਗੁਰਦਾਸ, ਵਾਰ ੩੭, ਪਉੜੀ ੨੪)*

ਸੋ ਔਲਾਦ ਦਾ ਮੰਗਣਾ ਜਾਇਜ਼ ਹੈ, ਮਗਰ ਔਲਾਦ ਵਿਚ ਉਪਰਲੇ ਗੁਣ, ਮਾਪਿਆਂ ਦੀ ਸੇਵਾ ਤੇ ਉਹਨਾਂ ਦੇ ਚੰਗੇ ਚਰਿੱਤਰ ਦਾ ਸਾਫ਼ ਆਈਨਾ ਹਨ। ਔਲਾਦ ਗੁਰੂ ਵਾਲੀ ਹੋਵੇ, ਨਿਮਰਤਾ, ਸੇਵਾ, ਆਗਿਆਕਾਰੀ, ਨਸ਼ੇ ਰਹਿਤ, ਸਤੋਗੁਣੀ ਹੋਵੇ। ਨਹੀਂ ਤਾਂ ਮਾਪਿਆਂ ਦੀ ਰੱਬ ਪਾਸ ਮੰਗ ਜਾਇਜ਼ ਨਹੀਂ। ਉਸ ਦੇ ਦਰ ਤੋਂ ਮੁਰਾਦਾਂ ਮਿਲਦੀਆਂ ਹਨ, ਕਿੰਤੂ ਮਨੁੱਖ ਮੁਰਾਦਾਂ ਵਾਲੇ ਕੰਢੇ ਜਾਂਦਾ ਹੀ ਨਹੀਂ। ਭਾਈ ਨੰਦ ਲਾਲ ਜੀ ਖੋਹਲ ਕੇ ਦੱਸ ਰਹੇ ਹਨ:

**ਬਾ-ਸਾਹਿਲ ਮੁਰਾਦ, ਕੁਜ਼ਾ ਆਸ਼ਨਾਂ ਆਸ਼ਨ ਸ਼ੇਵਮ।**
**ਤਾਂ ਚਸ਼ਮਿ ਮਾਂ ਬਯਾਦਿ ਤੋ ਦਰਯਾ ਨਮੇ ਸ਼ੱਵਦ।**

## 22—ਮਾਤਾ ਸਾਹਿਬ ਕੌਰ

ਅਰਥ :

**ਯਾਦ ਤੇਰੀ ਵਿਚ ਨੈਣ ਅਸਾਡੇ ਬਣ ਦਰਿਆ ਨਹੀਂ ਵਹਿੰਦੇ।**
**ਅਸਾਂ ਮੁਰਾਦਾਂ ਵਾਲੇ ਕੰਢਿਉਂ ਵਾਂਝੇ ਤਦੇ ਹਾਂ ਰਹਿੰਦੇ।**
**ਯਾਦ ਤੇਰੀ ਵਿਚ ਨੈਣ ਅਸਾਡੇ ਬਣ ਦਰਿਆ ਨਹੀਂ ਵਹਿੰਦੇ।**

ਇਹ ਅਵਸਥਾ ਸੀ ਇਸ ਜੋੜੇ ਦੀ ਜੋ ਸਿਦਕ ਦੀ ਦੌੜ ਵਿਚ ਪਿਛੜਨਾ ਵੀ ਨਹੀਂ ਚਾਹੁੰਦੇ ਤੇ ਨਾ ਹੀ ਉਹ ਆਪਣੇ ਜਜ਼ਬਿਆਂ ਨੂੰ ਰੋਕ ਪਾਂਦੇ। ਉਹਨਾਂ ਨੂੰ ਬਾਰ-ਬਾਰ ਵਿਚਾਰਕਾਂ ਦੇ ਵਿਚਾਰ ਚੇਤੇ ਆਉਂਦੇ ਜੋ ਉਹਨਾਂ ਦੇ ਮਸਤਕ ਤੋਂ ਉਤਰ ਕੇ ਰਸਨਾ 'ਤੇ ਆ ਜਾਂਦੇ।

### ਬੈਂਤ

ਨਦੀ ਸੋਭਦੀ ਜਾਲ ਜੇ ਰਹੇ ਵੱਗਦਾ,
ਫੁੱਲ ਸੋਭਦੇ ਜੇ ਭੌਰੇ ਦਾ ਪਿਆਰ ਹੋਵੇ।
ਰਾਤ ਸੋਭਦੀ ਤਾਰੇ ਜੇ ਹੋਣ ਖਿੜਦੇ,
ਚੰਨ ਸੋਭਦਾ ਜੇ ਪਿਆਰ ਪ੍ਵਾਰ ਹੋਵੇ।
ਉੱਚੀ ਟੀਸੀ ਪਹਾੜ ਦੀ ਤਾਂ ਫੱਬਦੀ,
ਜੇਕਰ ਰੱਬ ਦੇ ਭਉ ਦੀ ਸਾਰ ਹੋਵੇ।
ਚਿੱਟੀ ਬਰ.ਫ ਪਹਾੜ ਚੋਂ ਰਹੇ ਉੱਮਦਾ,
ਨੀਲੇ ਗਗਨਾਂ ਨਾਲ ਜੁੜੀ ਤਾਰ ਹੋਵੇ।
ਨੇਕ ਬਲੀ ਧਰਮਾਤਮਾ ਤਾਂ ਸੋਭੇ,
ਜੇਕਰ ਹੱਥ ਵਿਚ ਧਰਮ ਦੀ ਸਾਰ ਹੋਵੇ।
ਸੜਿਆ ਮਨ ਸੰਸਾਰ ਵਿਚ ਸੋਭਦਾ ਨਹੀਂ,
ਜੇ ਨਾ ਰੱਬ ਦੇ ਨਾਲ ਪਿਆਰ ਹੋਵੇ।
ਗੁਣੀ ਸੋਭਦਾ ਗੁਣਾਂ ਦੇ ਗਾਹਕ ਕਰਕੇ,
ਮਾਇਆ ਸੋਭਦੀ ਜੇ ਧਰਮ ਉਪਕਾਰ ਹੋਵੇ।
ਨਾਰ ਸੋਭਦੀ ਪਤੀ ਦੇ ਸਾਥ ਹੋਇਆਂ,
ਗੋਦ ਸੋਭਦੀ ਵੰਸ਼ ਸ਼ਿੰਗਾਰ ਹੋਵੇ।
ਬਾਣੀ ਪੜ੍ਹਿਆਂ ਜੀਵਨ ਤਬਦੀਲ ਹੁੰਦਾ,
ਕਰਮ ਸੋਭਦਾ ਜੇ ਪਰਉਪਕਾਰ ਹੋਵੇ।
ਸੇਵਾ ਨਾਲ ਅਭਿਮਾਨ ਦੇ ਸੋਭਦੀ ਨਾ,
ਸ਼ਬਦ ਪੋਹੇ ਨਾ ਜੇ ਦਿਲ ਖਾਰ ਹੋਵੇ।
ਮਨ ਸਦਾ ਅਰਦਾਸ ਨਾਲ ਜੋੜਦਾ ਜੋ,
'ਅਜ਼ਾਦ' ਰੱਬ ਨਾਲ ਉਹਦਾ ਪਿਆਰ ਹੋਵੇ।

ਵਿਸ਼ਵਾਸ, ਇੱਛਾ ਸ਼ਕਤੀ ਦਾ ਜਨਮਦਾਤਾ ਹੈ। ਇਸ ਵਿਸ਼ਵਾਸ ਭਰੀ ਇੱਛਾ ਸ਼ਕਤੀ ਅੰਦਰ ਇਤਨਾ ਬਲ ਹੁੰਦਾ ਹੈ ਕਿ ਜੋ ਚਾਹੋ ਪ੍ਰਾਪਤ ਕਰ ਸਕਦੇ ਹੋ। ਭਾਵੇਂ ਸਬਰ ਵਾਲਿਆਂ ਦੀ ਗੱਲ ਬਾਬੇ ਨਾਨਕ ਨੇ ਕੀਤੀ ਹੈ। ਜੈਸੇ—**ਸਿਦਕੁ ਸਬੂਰੀ ਸਾਦਿਕਾ ਸਬਰੁ ਤੋਸਾ ਮਲਾਇਕਾਂ॥** (ਪੰਨਾ ੮੩) ਵਾਂਗ ਇਹ ਸਿੱਖ ਜੋੜਾ ਸਿਦਕ ਨੂੰ ਤਰਜੀਹ ਦੇਂਦਾ ਪਰੰਤੂ ਕਿਸੇ ਪਰੇਸ਼ਾਨ ਸਮੁੰਦਰ ਦੀਆਂ ਲਹਿਰਾਂ ਵਾਂਗ ਇਹਨਾਂ ਦੇ ਅੰਦਰ ਉਠਦੀਆਂ ਜਜ਼ਬੇ ਭਰਪੂਰ ਤਰੰਗਾਂ ਪਰੇਸ਼ਾਨ ਜ਼ਰੂਰ ਕਰ ਜਾਂਦੀਆਂ। ਇਹ ਸੋਚਦੇ ਕਿ ਗੁਰੂ ਬਿਨਾਂ ਇਹਨਾਂ ਖ਼ਾਮੋਸ਼ ਤਰਲਿਆਂ ਨੂੰ ਕੋਈ ਨਹੀਂ ਸੁਣ ਸਕਦਾ। ਕਵੀ ਨੇ ਬੜਾ ਸੁੰਦਰ ਕਥਨ ਕਹਿਆ ਹੈ:

**ਅਮਲ ਸੇ ਜ਼ਿੰਦਗੀ ਬਨਤੀ ਤੋ ਸਜ਼ਾਦ ਸਭੀ ਬਨਾ ਲੇਤੇ।**
**ਨਿਵਾਜ਼ਸ਼ (ਪ੍ਰਾਰਥਨਾ) ਨਾ ਹੋ ਜਬ ਤਲਕ ਨਾਕਾਮ ਰਹਿਤੇ ਹੈਂ।**

ਇਹ ਸੱਚ ਸੀ ਕਿ ਅਰਦਾਸ ਬਿਨਾਂ ਉਹਨਾਂ ਨੂੰ ਔਲਾਦ ਪ੍ਰਾਪਤੀ ਨਹੀਂ ਹੋਣੀ। ਫਿਰ ਵੀ ਉਹ ਉਸ ਗੁਰੂ ਤੋਂ, (ਜੋ, **ਅਣਮੰਗਿਆ ਦਾਨੁ ਦੇਵਣਾ ਸਭਨਾਹਾਂ ਜੀਆ**) ਇਹ ਮੰਗ ਮੰਗ ਕੇ ਆਪਣੇ ਸਿਦਕ ਵਿਚ ਖੋਟ ਨਹੀਂ ਸੀ ਰਲਾਉਣਾ ਚਾਹੁੰਦੇ। ਉਹਨਾਂ ਨੂੰ ਰੱਬੀ ਰਜ਼ਾ ਵਿਚ ਵਧੇਰੇ ਵਿਸ਼ਵਾਸ ਸੀ। ਪਰ ਕੋਈ ਕਾਰਨ ਸੀ, ਜਾਂ ਪੂਰਬਲੇ ਕਰਮਾਂ ਦੀ ਕਮਾਈ ਉਹਨਾਂ ਦੇ ਅੰਦਰ ਖਰੂਦ ਮਚਾਉਂਦੀ ਪ੍ਰਤੀਤ ਹੁੰਦੀ। ਕਿਉਂ ? ਸ਼ਾਇਦ ਇਸ ਲਈ ਕਿ ਉਹਨਾਂ ਮਹਾਨ ਕੌਮ ਦੇ ਨਾਨਕੇ ਜੋ ਬਣਨਾ ਸੀ। ਜਿਸ ਮਹਾਨ ਦੇਵੀ ਨੇ ਪ੍ਰਗਟ ਹੋ ਕੇ ਜਗਤ ਜਨਨੀ ਅਖਵਾਉਣਾ ਸੀ, ਉਹ ਉਹਨਾਂ ਨੂੰ ਅੰਦਰੋਂ-ਅੰਦਰੀਂ ਪ੍ਰੇਰ ਕੇ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਪਵਿੱਤਰ ਅਸਥਾਨ ਸ੍ਰੀ ਚਸ਼ਮਾ ਸਾਹਿਬ (ਚੋਹਾ ਸਾਹਿਬ) ਲੈ ਜਾਂਦੀ। ਜਿਥੇ ਇਹ ਸੁਭਾਗ ਭਰਿਆ ਜੋੜਾ ਮਹਾਨ ਭਗਤਾਂ ਦੀ ਵਿਚਾਰਧਾਰਾ ਨਾਲ ਜਾ ਜੁੜਦਾ। ਜਿਵੇਂ ਭਗਤ ਸਾਹਿਬਾਨਾਂ ਰੱਬ ਤੋਂ ਦਾਤਾਂ ਮੰਗੀਆਂ ਹਨ:

**ਮਾਨੁ ਮਾਂਗਉ ਤਾਨੁ ਮਾਂਗਉ ਧਨੁ ਲਖਮੀ ਸੁਤ ਦੇਹ॥**

ਹੇ ਵਾਹਿਗੁਰੂ, ਸੰਸਾਰ ਵਿਚ ਜੀਵਣ ਲਈ ਮਾਣ ਵੀ ਚਾਹੀਦੈ, ਤਾਕਤ ਵੀ ਦੇਹ, ਪੁੱਤਰ ਵੀ ਬਖ਼ਸ਼ ਤੇ ਧੀ ਦੀ ਅਰ ਧਨ ਦੀ ਮੇਹਰ ਵੀ ਕਰ। ਭਗਤਾਂ ਦੀ ਮਿਹਰ-ਭਰੀ ਬਾਣੀ ਨੇ ਉਹਨਾਂ ਦਾ ਹੌਂਸਲਾ ਦੂਣਾ ਚੌਣਾ ਕਰ ਦਿੱਤਾ ਤਾਂ ਉਹਨਾਂ ਰਹਿਮਤਾਂ ਭਰੇ ਦਰਬਾਰ ਵਿਚ ਖੜ੍ਹ ਕੇ ਵਿਚਾਰ ਮਗਨ ਹੋ ਅਰਦਾਸ ਵਿਚ ਮਨ ਨੂੰ ਇਵੇਂ ਜੋੜਿਆ:

## ਸਾਕਾ

**ਅਰਜ਼ ਹਮਾਰੀ ਦਾਤਿਆ, ਚਰਨਾਂ ਵਿਚ ਤੇਰੇ।**
**ਲੱਖ ਚੌਰਾਸੀ ਭਟਕਦੇ, ਭਰਮਾਂ ਦੇ ਗੇੜੇ।**

**ਘੁੰਮਣਘੇਰੀ ਮਨ ਪਿਐ, ਜਿਉਂ ਰਾਹ ਹਨੇਰੇ।**
**ਧੀਆਂ ਪੁੱਤ ਸੰਸਾਰ ਦੇ ਨੇ, ਮਿੱਠੜੇ ਮੇਵੇ।**
**ਬਾਝ ਇਨ੍ਹਾਂ ਦੇ ਦਾਤਿਆ, ਧੁੰਦ ਚਾਰ-ਚੁਫੇਰੇ।**
**ਮਮਤਾ ਬਾਗ ਵੀਰਾਨ ਹੈ, ਕਰਮਾਂ ਦੇ ਫੇਰੇ।**
**ਬਖ਼ਸ਼ੋ ਦਾਤ ਔਲਾਦ ਦੀ, ਸਭ ਕੁਛ ਘਰ ਤੇਰੇ।**
**ਰੀਝੇ ਚਿੱਤ 'ਅਜ਼ਾਦ' ਦਾ, ਪਾ ਮਿੱਠੜੇ ਮੇਵੇ।**

ਸੁੱਚ ਖ਼ਿਆਲਾਂ ਦੀ ਉੱਚ ਸ਼ਕਤੀ ਨੂੰ ਵਿਦਵਾਨਾਂ ਵਿਸ਼ੇਸ਼ ਮੰਨਿਆ ਹੈ। ਜਦੋਂ ਇਹ ਕਿਸੇ ਪਵਿੱਤਰ ਆਦਰਸ਼ ਦੀ ਪ੍ਰਾਪਤੀ ਲਈ ਸੰਗਠਿਤ ਹੋ ਜਾਣ ਤਾਂ ਖ਼ਿਆਲ (ਵਿਚਾਰ) ਸੰਸਾਰ 'ਤੇ ਅਮਿੱਟ ਛਾਪ ਛੱਡ ਜਾਂਦੇ ਹਨ। ਸੁਘੜ ਸੁਜਾਨ, ਸੁਖ਼ਨ-ਗੋ, ਇਹਨਾਂ ਵੀਚਾਰਾਂ ਦੀ ਪ੍ਰੋੜ੍ਹਤਾ ਕਰਦਾ ਹੈ:

**ਰਹੇਗੀ ਆਬੋ ਹਵਾ ਮੇਂ ਖ਼ਿਆਲ ਕੀ ਸ਼ਕਤੀ,**
**ਯਿਹ ਮੁਸ਼ਤਿ ਖ਼ਾਕ ਹੈ ਫਾਨੀ, ਰਹੇ, ਰਹੇ ਨ ਰਹੇ।**

ਵਿਗਿਆਨੀਆਂ ਵੀ ਇਸ ਤੱਥ ਦੀ ਪ੍ਰੋੜ੍ਹਤਾ ਕੀਤੀ ਹੈ ਕਿ ਸੰਕਲਪਾਂ ਵਿਕਲਪਾਂ ਦਾ ਜੋੜ ਹੀ ਖ਼ਿਆਲ ਹੈ। ਖ਼ਿਆਲਾਂ ਦਾ ਜੋੜ ਹੀ ਮਨ ਹੈ। ਜਿਸ 'ਤੇ ਚੰਗੀਆਂ ਤੇ ਮੰਦੀਆਂ ਵਿਚਾਰਾਂ ਦਾ ਅਸਰ ਹੁੰਦਾ ਰਹਿੰਦਾ ਹੈ। ਚੰਗੇ ਖ਼ਿਆਲਾਂ ਦਾ ਜੋੜ ਕਰਨ ਵਾਲੇ ਮਨ ਨੂੰ ਜਿੱਤ ਲੈਂਦੇ ਹਨ। ਮਾੜੇ ਵਿਚਾਰਾਂ ਨਾਲ ਇਨਸਾਨ ਵਿਗਾੜ ਪੈਦਾ ਕਰ ਲੈਂਦਾ ਹੈ।



**ਮਨ ਕੇ ਬਿਗਾੜ ਸੇ ਬਿਗੜਤਾ ਹੈ ਆਦਮੀ,**
**ਜਿਸ ਨੇ ਇਸੇ ਸੰਵਾਰਾ, ਵਹੀ ਸੰਭਲ ਗਿਆ।**

ਜੋ ਇਸ ਸੰਭਲੇ ਹੋਏ ਮਨ ਦੀ ਅਰਦਾਸ ਸੀ, ਜਿਸ ਨੇ ਇਸ ਜੋੜੇ ਦੇ ਅੰਦਰ ਖ਼ਿਆਲਾਂ ਦੀ ਪ੍ਰਵਾਜ਼ ਨੂੰ ਹੋਰ ਉਚੇਰਾ ਕਰ ਕੇ ਸਿਮਰਨ ਦੇ ਗੂਹੜੇ ਰੰਗ ਵਿਚ ਰੰਗ ਦਿੱਤਾ। ਭਾਵੇਂ **ਜ਼ਿੰਦਗੀ ਯਾਦਿ ਅਸਤ, ਨਜ਼ਦਿ ਆਕਲਾਂ।** ਭਾਵ—ਅਕਲਮੰਦਾਂ ਦੇ ਨੇੜੇ ਸਿਮਰਨ ਹੀ ਜ਼ਿੰਦਗੀ ਹੈ, ਫਿਰ ਵੀ ਸਿਮਰਨ ਵਿਚੋਂ ਹੀ ਕਈ ਪਵਿੱਤਰ ਖ਼ਾਹਿਸ਼ਾਂ ਦਾ ਪ੍ਰਗਟਾਅ ਹੁੰਦਾ ਰਹਿੰਦਾ ਹੈ।

ਇਵੇਂ ਅਰਦਾਸਾਂ ਭਰਿਆ ਮਨ ਗੁਰੂ ਦੀ ਸੇਵਾ ਵਿਚ ਨਿਰੰਤਰ ਹੋ ਗਿਆ। ਇਥੇ ਹੀ ਪੂਜ ਸਥਾਨ ਸ੍ਰੀ ਚਸ਼ਮਾ ਸਾਹਿਬ ਵਿਖੇ ਕਈ ਰੋਜ਼ਾ ਮੇਲਾ ਭਰਦਾ ਸੀ। ਇਹ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਸਤਿਕਾਰ ਵਜੋਂ ਹਰ ਸਾਲ ਪੂਰੇ ਜੋਸ਼ ਨਾਲ ਮਨਾਇਆ ਜਾਂਦਾ ਸੀ। ਬਿਨਾਂ ਕਿਸੇ ਜ਼ਾਤ ਵਿਤਕਰੇ ਤੋਂ ਹਿੰਦੂ, ਸਿੱਖ, ਮੁਸਲਮਾਨ ਤੇ ਕਈ ਹੋਰ ਅਨਮਤਾਂ ਦੇ ਲੋਕ ਗੁਰੂ ਦੀ ਅਸੀਸ ਲੈਣ ਆਉਂਦੇ। ਦੂਰ ਦੁਰਾਡਿਉਂ ਸੰਗਤਾਂ ਦੀ ਆਮਦ ਹੁੰਦੀ। ਜਿਵੇਂ ਕਿ ਪੂਰਾ ਪੋਠੋਹਾਰ ਪ੍ਰਾਂਤ, ਰਾਵਲਪਿੰਡੀ, ਨੁਸ਼ਹਿਰਾ, ਜਮਰੌਦ, ਝੰਗ, ਮਘਿਆਣਾ, ਸੱਖਰ, ਭੱਖਰ, ਰੋੜੀ, ਸਿੰਧ ਦਾ ਇਲਾਕਾ,

ਤ੍ਰਿਮੂੰ, ਬੰਨੂੰ ਕੋਹਾਟ ਅਤੇ ਪੰਜਾਬ (ਪੱਛਮੀ) ਤਕ ਦੀਆਂ ਸੰਗਤਾਂ ਦਰਸ਼ਨ ਕਰਨ ਆਉਂਦੀਆਂ, ਮੇਲੇ ਦਾ ਲੁਤਫ਼ ਲੈਂਦੀਆਂ। ਕਈ ਤਾਂ ਮੇਲੇ ਤੋਂ ਬਾਅਦ ਵੀ ਇਥੋਂ ਦੀਆਂ ਪੀਲੀਆਂ ਸਰ੍ਹੋਂ ਦੀਆਂ ਬਹਾਰਾਂ ਦਾ ਆਨੰਦ ਮਾਣ ਕੇ ਵਾਪਸ ਮੁੜਦੀਆਂ। ਸੀਨੇ-ਬਸੀਨੇ ਚਲੀ ਆ ਰਹੀ ਕਥਾ ਅਨੁਸਾਰ ਪਿਤਾ ਰਾਮੂੰ ਜੀ ਤੇ ਮਾਤਾ ਜਸਦੇਵੀ ਜੀ ਸੰਗਤਾਂ ਦੇ ਜੂਠੇ ਬਰਤਨ ਮਾਂਜ ਰਹੇ ਸਨ ਜਾਂ ਇਕ ਵਚਿੱਤਰ ਘਟਨਾ ਘਟੀ।

## ਤਰਜ਼—ਦਿਲ ਖ਼ੁਰਸ਼ੈਦ

**ਲੈ ਕੇ ਮਨ ਵਿਚ ਆਸਾ ਡਾਢੀ, ਦਰ ਬਾਬੇ ਦੇ ਆਏ।**
**ਜੂਠੇ ਭਾਂਡੇ ਚੱਕ ਸੰਗਤਾਂ ਦੇ, ਅੱਗੇ ਢੇਰ ਲਗਾਏ।**
**ਉਸੇ ਵੇਲੇ ਰੂਪ ਸਾਈਂ ਦਾ ਸਾਧੂ ਏਥੇ ਆਇਆ।**
**ਪੂਰੀ ਹੋਈ ਤਪੱਸਿਆ ਕਹਿ ਕੇ ਉਪਰ ਸੀਸ ਉਠਾਇਆ।**
**ਦਰ ਬਾਬੇ ਦੇ ਆਊ ਜਿਹੜਾ, ਪਾਊ ਮਾਣ ਵਡੇਰਾ।**
**ਜਨਮ ਮਰਨ ਦੇ ਗੇੜੇ ਮੁੱਕਣ, ਮਹਿਲੀਂ ਹੋਊ ਬਸੇਰਾ।**
**ਪਾ ਅਸੀਸ ਦਰਵੇਸ਼ ਸਾਈਂ ਤੋਂ, ਜੋੜਾ ਗਦਗਦ ਹੋਇਆ।**
**ਬੰਦ ਨੇਤਰੀਂ ਪੱਲਾ ਪਾ ਕੇ, ਜੋੜ ਕੇ ਹੱਥ ਖਲੋਇਆ।**
**ਬਾਬਾ ਨਾਨਕ ਰਹਿਮਤ ਤੇਰੀ, ਤੇਰੀ ਓਟ ਤਕਾਈ।**
**ਇਕ ਵਾਰੀ ਜੋ ਬਣਜੇ ਤੇਰਾ, ਉਹਨੂੰ ਘਾਟ ਨਾ ਆਈ।**
**ਕਰ ਸ਼ੁਕਰਾਨਾ ਸਤਿਗੁਰੂ ਜੀ ਦਾ, ਨੇਤਰ ਜਦ ਸੀ ਖੋਲ੍ਹੇ।**
**ਸਾਧੂ ਰੂਪ ਫ਼ਕੀਰ ਸਾਈਂ ਦਾ, ਹੋਇਆ ਅੱਖੋਂ ਓਹਲੇ।**
**ਫੇਰ ਨਾ ਦਿਸਿਆ ਨੇੜੇ ਤੇੜੇ, ਡਿੱਠਾ ਚਾਰ-ਚੁਫੇਰੇ।**
**ਮਾਨੋ ਸਤਿਗੁਰੂ ਨਾਨਕ ਆਇਆ, ਖ਼ੁਦ ਸੰਗਤਾਂ ਦੇ ਡੇਰੇ।**
**ਜਿਵੇਂ ਸੁਣੀ ਮਾਤਾ ਦੇ ਬਾਬਤ, ਤਿਵੇਂ ਹੀ ਲਿਖ ਵਿਖਾਈ।**
**ਇਸ ਅਗੰਮੀ ਖੇਡ ਦੇ ਅੰਦਰ, ਸ਼ੰਕ ਨਾ ਰੱਖਣੀ ਭਾਈ।**
**ਇਹ ਪੁਰਾਣੀ ਕਥਾ ਉਥੇ ਦੀ, ਵਰ ਬਾਬੇ ਨੇ ਦਿੱਤਾ।**
**ਬੇੜਾ ਪਾਰ 'ਅਜ਼ਾਦ' ਜੀ ਹੋਇਆ, ਸਿਦਕ ਜਿਨ੍ਹਾਂ ਨੇ ਕੀਤਾ।**[1]

---

1. ਇਹ ਕਥਾ ਦਾਸ ਨੂੰ ਦਾਸ ਦੇ ਪੂਜ ਪਿਤਾ ਜਥੇਦਾਰ ਪਿਆਰਾ ਸਿੰਘ ਨਿਹੰਗ, ਛਿਆਨਵੇਂ ਕਰੋੜੀ ਬੁੱਢਾ ਦਲ, ਜਿਨ੍ਹਾਂ ਦਾ ਜਨਮ ਜ਼ਿਲਾ ਗੁਜਰਾਂਵਾਲਾ ਵਿਖੇ ਸੰਨ 1900 ਨੂੰ ਹੋਇਆ ਤੇ ਅਕਾਲ ਪਿਆਨਾ ਸੰਨ 2000 ਈਸਵੀ ਫ਼ਰਵਰੀ ਵਿਚ ਹੋਇਆ। ਇਹ ਖੋਜੀ, ਸਿਦਕਵਾਨ, ਵਿਚਾਰਕ ਸਨ। ਜਿਨ੍ਹਾਂ ਇਹ ਵਾਰਤਾ ਦਾਸ ਨੂੰ ਕਈ ਵਾਰੀ ਦੱਸੀ ਸੀ ਤੇ ਦਾਸ ਨੇ ਲਿਖ ਦਿੱਤੀ ਹੈ। ਭਰਮ ਨਹੀਂ ਕਰਨਾ। ਇਤਿਹਾਸ ਵਿਚ ਕਈ ਤੱਥ ਅਜੇ ਗੁੱਝੇ ਹਨ ਜਿਨ੍ਹਾਂ ਤਕ ਵਿਦਵਾਨਾਂ ਦੀ ਪਹੁੰਚ ਨਹੀਂ ਹੋਈ। (ਅਜ਼ਾਦ)

ਇਸ ਤਰ੍ਹਾਂ ਸੇਵਾ ਕਰਦਿਆਂ ਮੁੱਖ ਵਿਚ ਗੁਰਬਾਣੀ ਦੇ ਸ਼ਬਦ ਹੁੰਦੇ:

**ਪ੍ਰਭੁ ਮੇਰਾ ਬੇਅੰਤੁ ਹੈ ਅੰਤੁ ਕਿਨੈ ਨ ਲਖਨੀ॥**
**ਸਤਿਗੁਰੁ ਚਰਣੀ ਲਗਿਆ ਹਰਿ ਨਾਮੁ ਨਿਤ ਜਪਨੀ॥**
**ਜੋ ਇਛੇ ਜੋ ਫਲ ਪਾਇਸੀ ਸਭਿ ਘਰੈ ਵਿਚਿ ਜਚਨੀ॥**

*(ਪੰਨਾ ੭੯੧)*

ਸਬਰ, ਸੰਤੋਖ ਦੀ ਮੂਰਤ ਇਹ ਜੋੜਾ, ਜਿਨ੍ਹਾਂ ਦੇ ਦਿਲ ਵਿਚ ਆਸ ਤੇ ਮੁਖ ਵਿਚ ਫਰਿਆਦ ਹੁੰਦੀ, ਕਿਸੇ ਸਮੁੰਦਰ ਦੇ ਨੱਭ ਵਿਚੋਂ ਉੱਠਦੇ ਜਵਾਰਭਾਟੇ ਦੀ ਮਾਨਿੰਦ ਪ੍ਰਕਿਰਤਕ ਖ਼ਾਹਿਸ਼, ਆਸ ਬਣ-ਬਣ ਹਿਰਦੇ 'ਚੋਂ ਬਾਹਰ ਆਉਂਦੀ, ਉਹ, ਸਿਹਰ ਉੱਠਦੇ। ਕਿਸੇ ਚੰਨ ਦੇ ਉਪਾਸ਼ਕ ਨੂੰ ਪੁੱਛੋ ਜੋ ਚੰਦਰਮਾ ਦਾ ਪੁਜਾਰੀ ਸੀ। ਉਸ ਦੇ ਘਰ ਔਲਾਦ ਹੋਈ ਤਾਂ ਕਿਸੇ ਚਿੰਤਕ ਨੇ ਪੁਛਿਆ, ਦੱਸ ਕਿਹੜਾ ਚੰਗਾ ਹੈ, ਅਰਸ਼ ਦਾ ਚੰਨ ਜਾਂ ਗੋਦ ਦਾ (ਔਲਾਦ) ਚੰਨ। ਉਪਾਸ਼ਕ ਬੋਲਿਆ:

**ਏਕ ਚਾਂਦ ਅਰਸ਼ ਪੇ ਹੈ, ਔਰ ਏਕ ਚਾਂਦ ਫ਼ਰਸ਼ ਪੇ,**
**ਕਿਸ ਕੋ ਗਲੇ ਲਗਾਊਂ, ਸਮਝ ਕੁਛ ਆਤਾ ਨਹੀਂ।**
**ਮੁਨਕਰ ਨਹੀਂ, ਵੋਹ ਚਾਂਦ ਭੀ ਮੀਠਾ ਹੈ,**
**ਨਾ ਜਾਨੇ ਕਿਉਂ, ਵੋਹ ਆਜ ਮੁਝੇ ਭਾਤਾ ਨਹੀਂ।**
**ਕਸਮ ਖ਼ੁਦਾ ਕੀ, ਯੇਹ ਜੁਸਤਜੂ ਹੈ ਮਨ ਕੀ,**
**ਵੋਹ ਗੋਦ ਹੀ ਕਿਆ ਜਿਸ ਮੇਂ ਚਾਂਦ ਮੁਸਕਾਤਾ ਨਹੀਂ।**

ਸੋ ਦੁਨੀਆਂ ਵਿਚ ਸਭ ਤੋਂ ਪਿਆਰਾ ਚੰਨ ਔਲਾਦ ਦਾ ਚੰਨ ਹੈ। ਜਿਸਦੀ ਚਾਹਨਾਂ ਹਰ ਦਿਲ ਕਰਦਾ ਹੈ। ਕਿਸੇ ਇਲਾਹੀ ਕਸਕਾਂ ਅੰਦਰ, ਸੇਵਾ ਕਰਦਿਆਂ ਮਾਨੋ ਜਗਤ ਪਿਤਾ ਨੇ ਮਾਨੋ ਸੇਵਾ ਨੂੰ ਸਫਲ ਕਰ ਦਿੱਤਾ। ਸਾਧੂ ਰੂਪ ਨੇ ਬਚਨ ਕੀਤਾ ਤੇ ਅਲੋਪ ਹੋ ਗਏ। ਮਾਤਾ ਜਸਦੇਈ ਤੇ ਭਾਈ ਰਾਮੂੰ ਜੀ ਨੇ ਦੂਰ-ਦੂਰ ਤਕ ਵੇਖਿਆ, ਮਗਰ ਦਰਵੇਸ਼ ਕਿਧਰੇ ਨਜ਼ਰ ਨਾ ਆਇਆ। ਉਹ ਮਨ ਵਿਚ ਢੇਰ ਸਾਰੀਆਂ ਖ਼ੁਸ਼ੀਆਂ ਸਮੋ ਕੇ ਘਰ ਆ ਗਏ। ਇਵੇਂ ਨਿਤਾਪ੍ਰਤੀ ਗੁਰੂ ਦੀ ਖ਼ੁਸ਼ੀ ਹੋਣ ਲੱਗ ਪਈ। ਗੁਰਵਾਕ ਹੈ:

**ਜਿਨੀ ਸਤਿਗੁਰੁ ਪੁਰਖ ਮਨਾਇਆ ਤਿਨ ਪੂਜੇ ਸਭੁ ਕੋਈ॥**
**ਜਿਨ੍ਹੀ ਸਤਿਗੁਰੁ ਪਿਆਰਾ ਸੇਵਿਆ ਤਿਨ੍ਹਾ ਸੁਖੁ ਸਦ ਹੋਈ॥**

*(ਪੰਨਾ ੪੫੧)*

ਮਸਤ ਪੌਣਾਂ ਦੀ ਰੁਮਕਦੀ ਤਰੰਗ ਨਾਲ, ਜਿਵੇਂ ਬੇ-ਪ੍ਰਵਾਹ ਤੇ ਮਸਤ ਅਦਾਵਾਂ ਨਾਲ ਕਾਲੀਆਂ ਘਟਾਵਾਂ ਨੀਲੇ ਗਗਨਾਂ ਵਿਚ ਕਲੋਲ ਕਰਦੀਆ ਹਨ, ਇਵੇਂ ਇਸ ਸਿਦਕੀ ਜੋੜੇ ਦੇ ਅਰਮਾਨ ਅੰਬਰਾਂ ਨੂੰ ਛੂਹ-ਛੂਹ ਪੈਂਦੇ। ਮਾਨੋ ਮਾਂ ਜੱਸਦੇਈ ਦੇ

ਚੇਹਰੇ 'ਤੇ ਸਮੁੱਚੀਆਂ ਕਲੀਆਂ ਨੇ ਆਪਣਾ ਜੋਬਨ ਵੰਡ ਕੇ ਚੇਹਰਾ ਮਹਿਕਾ ਦਿੱਤਾ ਸੀ ਜਾਂ ਕਿਸੇ ਸ੍ਰੇਸ਼ਟ ਪ੍ਰਭਾਤ ਦੀ ਲਾਲੀ ਉਹਨਾਂ ਨੂੰ ਤੇਜ਼ ਬਲ ਪ੍ਰਦਾਨ ਕਰ ਰਹੀ ਹੋਵੇ। ਉਹ ਹਸੂੰ-ਹਸੂੰ ਕਰਦੇ, ਸਿਮਰਨ ਦੀ ਧੁਨ ਵਿਚ ਮਗਨ ਹੋ ਕੇ ਕੰਮ ਧੰਧੇ ਵਿਚ ਵੀ ਸਮਾਂ ਲਾਉਂਦੇ। ਭਾਈ ਰਾਮੂੰ ਜੀ ਵੀ ਸੁਖ ਭਰੇ ਸਮੇਂ ਵਿਚ ਮਾਤਾ ਜੱਸਦੇਈ ਦਾ ਧਿਆਨ ਰੱਖਦੇ, ਕਿਉਂਕਿ ਮਾਤਾ ਦੀ ਕੁੱਖ ਭਾਰੀ ਹੋ ਗਈ ਸੀ। ਔਲਾਦ ਦੀ ਦਾਤ ਮਿਲਣ ਵਾਲੀ ਹੈ, ਇਹ ਜਾਣ ਕੇ ਉਹ ਦਾਤੇ ਤੋਂ ਕੀ ਮੰਗਦੇ ਹਨ:

## ਕਬਿੱਤ

**ਮਨ ਇੱਛੀ ਦਾਤ ਪਾ ਕੇ ਹੋਂਵਦੇ ਨਿਹਾਲ ਦੋਵੇਂ,**
**ਵਾਰ ਵਾਰ ਵਾਹਿਗੁਰੂ ਦਾ ਸ਼ੁਕਰ ਮਨਾਂਦੇ ਨੇ।**
**ਆਵੇ ਜੇਹੜਾ ਜੀਅ ਦਾਤਾ ਹੋਵੇ ਧਰਮਾਤਮਾ ਜੀ,**
**ਸਦਗੁਣੀ ਸੇਵਾ ਵਾਲੀ ਭਾਵਨਾ ਸਜਾਂਦੇ ਨੇ।**
**ਨਾਮ ਦੀ ਪ੍ਰੇਮੀ ਅਤੇ ਜੀਵਨ ਦੀ ਉੱਚੀ ਹੋਵੇ,**
**ਕਿਰਤ ਦੀ ਸੁੱਚੀ ਹੋਵੇ, ਏਹੀ ਵਰ ਚਾਹੁੰਦੇ ਨੇ।**
**ਫ਼ਰਕ ਨਾ ਕੋਈ ਦਾਤਾ ਪੁੱਤਰ ਜਾਂ ਪੁੱਤਰੀ ਦਾ,**
**ਸੁੱਚੀ ਹੋਵੇ ਕੁੱਖ ਇਹ 'ਅਜ਼ਾਦ' ਜੀ ਸਣਾਉਂਦੇ ਨੇ।**



ਇਹ ਜਾਣਦਿਆਂ ਕਿ ਉਹਨਾਂ ਦੇ ਘਰ ਬਾਲ ਆਉਣਾ ਹੈ ਤਾਂ ਵੀ ਉਹ ਚਿੰਤਤ ਦਿੱਸਦੇ। ਉਹ ਨਿਰੰਕਾਰ ਅੱਗੇ ਅਰਜ਼ੋਈ ਕਰਦੇ ਕਿ ਹੇ ਵਾਹਿਗੁਰੂ, ਜੇ ਔਲਾਦ ਦੀ ਮੇਹਰ ਕਰਨ ਲੱਗਾ ਹੈਂ ਤਾਂ ਔਲਾਦ ਨੇਕਬਖ਼ਤ ਹੋਵੇ। ਪਰਉਪਕਾਰੀ ਹੋਵੇ ਨਾਕਿ ਧਰਤੀ ਦਾ ਬੋਝ ਹੋਵੇ। ਨਿੱਤ ਅਰਦਾਸ ਦੇ ਰੰਗ ਵੇਖੋ। ਮਾਤਾ ਜੀ ਹੁਣ ਗਰਭ ਅਵਸਥਾ ਵਿਚ ਅਨੋਖਾ ਮਹਿਸੂਸ ਕਰਨ ਲੱਗ ਪਏ। ਉਹਨਾਂ ਦੇ ਚਿਹਰੇ 'ਤੇ ਖਿੜਾਅ, ਮਨ ਵਿਚ ਹੁਲਾਸ, ਨੇਤਰਾਂ ਵਿਚ ਚਮਕ ਅਤੇ ਰਸਨਾ ਉਤੇ ਗੁਰੂ ਦੀ ਸਿਫ਼ਤ ਹੁੰਦੀ। ਆਖ਼ਰ, ਮਹੀਨੇ, ਸਪਤਾਹ ਦਿਨ ਬਣ ਕੇ ਗੁਜ਼ਰ ਗਏ ਤੇ ਉਹ ਸੁਭਾਗੀਆਂ ਘੜੀਆ ਆ ਗਈਆਂ, ਜਿਨ੍ਹਾਂ ਨੇ ਅਮਰ ਹੋ ਜਾਣਾ ਸੀ। ਰਹਿਮਤ ਦੀ ਵਰਖਾ ਹੋਈ ਅਤੇ ਅਲੌਕਿਕ ਨਾਦ ਇਉਂ ਗੂੰਜੇ:

## ਮਿਰਜ਼ਾ

**ਵੇਖੋ ਅੱਜ ਅਕਾਲ ਨੇ, ਕਿਰਪਾਂ ਕੀਤੀ ਆਣ।**
**ਦੁਨੀਆਂ ਉੱਤੇ ਪਾਵਣਾ, ਔਰਤ ਜਾਤੀ ਮਾਣ।**
**ਮਾਂ ਦੇ ਦਿਲ ਦੀਆਂ ਸੱਧਰਾਂ, ਹੋਈਆਂ ਖ਼ੂਬ ਜੁਆਨ।**

## 28—ਮਾਤਾ ਸਾਹਿਬ ਕੌਰ

**ਮਾਨੋ ਅਰਸ਼ੀ ਦੇਵਤੇ, ਕਰ ਰਹੇ ਗੁਣਗਾਨ।**
**ਨੱਚ ਨੱਚ ਖ਼ੂਬ ਅਪੱਛਰਾਂ, ਦਿਲ ਸਾਰੇ ਭਰਮਾਣ।**
**ਠਾਰਾਂ ਕੱਤਕ ਸੰਮਤੋਂ, ਬੁੱਧਵਾਰ ਦਿਨ ਜਾਣ।**
**ਜੋਤ ਨੂਰਾਨੀ ਆ ਗਈ, ਖ਼ੁੱਸੇ ਦਿਲ ਰੁਸ਼ਨਾਣ।**
**ਸੀਸ ਨਿਵਾਇਆ ਸਭ ਨੇ, ਜੋਤ ਅਗੰਮੀ ਜਾਣ।**
**ਪੌਣਾਂ ਰਹਿਮਤ ਵੰਡ ਰਹੀਆਂ, ਬਣ ਬੱਦਲਾਂ ਦਾ ਹਾਣ।**
**ਗਾਈ ਸਿਫ਼ਤ 'ਅਜ਼ਾਦ' ਨੇ, ਲਾ ਕੇ ਸਾਰਾ ਤਾਣ।**

18 ਕੱਤਕ 1738 ਬਿਕ੍ਰਮੀ ਦਿਨ ਬੁਧਵਾਰ ਅੰਮ੍ਰਿਤ ਵੇਲੇ ਆਪ ਜੀ ਦਾ (ਮਾਤਾ ਸਾਹਿਬ ਕੌਰ) ਅਵਤ੍ਹਾਰ ਹੋਇਆ। ਰੋਹਤਾਸ ਦੀ ਧਰਤ ਮਹਿਕ ਪਈ, ਦਿੱਬ ਸ਼ਕਤੀ ਵਾਲੀ ਅਬੋਧ ਕੰਨਿਆਂ ਦਾ ਜਲਾਲ ਝੱਲਿਆ ਨਹੀਂ ਸੀ ਜਾਂਦਾ। ਇਹ ਉਹ ਸਮਾਂ ਸੀ ਜਦੋਂ ਔਰਤ ਬਹੁਤੇ ਫ਼ਿਰਕਿਆਂ ਵਿਚ ਤ੍ਰਿਸਕਾਰੀ ਜਾਂਦੀ ਸੀ। ਗੁਰਮਤਿ ਦੀ ਰੋਸ਼ਨੀ ਨਾਲ ਨਹਾਏ ਭਾਈ ਰਾਮੂੰ ਜੀ ਤੇ ਉਹਨਾਂ ਦਾ ਕਬੀਲਾ ਧੀ ਦੀ ਦਾਤ ਪਾ ਕੇ ਨਿਹਾਲ ਹੋਇਆ ਸਮਝ ਰਿਹਾ ਸੀ। ਪੁੱਤਰਾਂ ਵਾਂਗ ਵਧਾਈਆਂ ਕਬੂਲੀਆਂ ਗਈਆਂ। ਸਾਰਾ ਪਰਿਵਾਰ ਸਤਿਗੁਰੂ ਦਾ ਧੰਨਵਾਦ ਕਰਨ ਲਈ ਚਸ਼ਮਾ ਸਾਹਿਬ ਜਾ ਪੁੱਜਿਆ। ਕੜਾਹ ਪ੍ਰਸ਼ਾਦਿ ਕਰਾ ਕੇ ਅਰਦਾਸੇ ਕੀਤੇ ਗਏ, ਜਿਵੇਂ ਅੱਜ ਸਾਰੀ ਕਾਇਨਾਤ ਗੁਰੂ ਮਾਤਾ ਦੀ ਉਸਤਤੀ ਕਰ ਰਹੀ ਸੀ। ਭਾਈ ਨੰਦ ਲਾਲ ਜੀ ਦੇ ਵਾਕ ਹਿਰਦੇ ਅੰਦਰ ਗੂੰਜਦੇ ਪ੍ਰਤੀਤ ਹੋ ਰਹੇ ਸਨ:



**ਖ਼ਬਰ ਦਿਹੰਦ ਬ-ਗੁਲਹਾ ਕਿ ਸ਼ੁਗੁਫ਼ਤੰਤ ਹਮਾ,**
**ਅਜ਼ੀਂ ਨਵੇਦ ਕਿ ਬੁਲਬੁਲਿ ਹਜ਼ਾਰ ਆਮਦ।**

ਉਲਥਾ:

**ਖ਼ਬਰਾਂ ਕਰ ਦਿਉ ਫੁੱਲਾਂ ਤਾਈਂ ਸਾਰੇ ਖਿੜ ਜਾਉ ਭਾਈ।**
**ਕਿਉਂ ਜੋ ਮਿੱਠੇ ਬੋਲਾਂ ਵਾਲੀ, ਗੁਰ-ਬੁਲਬੁਲ ਹੈ ਆਈ।**

ਖ਼ਾਲਸੇ ਦੀ ਗੁਰਦੇਵ ਮਾਤਾ ਹਨੇਰੇ ਰਾਹਾਂ ਨੂੰ ਰੁਸ਼ਨਾਣ ਲਈ ਪ੍ਰਗਟ ਹੋ ਗਈ, ਜਿਨ੍ਹਾਂ ਦਾ ਜਲਾਲ ਝੱਲਿਆ ਨਹੀਂ ਸੀ ਜਾਂਦਾ। ਵੇਖਣ ਵਾਲੇ ਐਸੇ ਸਰੂਪ ਨੂੰ ਇਲਾਹੀ ਸਰੂਪ ਸਮਝ ਕੇ ਸੀਸ ਝੁਕਾਉਂਦੇ।

### ਛੰਦ

**ਹੋਏ ਨੂਰੋ ਨੂਰ ਸਾਰੇ ਤਕ ਰੌਸ਼ਨ ਨਜ਼ਾਰੇ।**
**ਸੱਚ ਚਾਨਣ ਖਲਾਰੇ, ਚਾਨਣ ਮਹਿਤਾਬ ਦਾ।**
**ਰੋਹੀ ਵਿਚ ਖਿੜੇ ਜਿਵੇਂ ਫੁੱਲ ਹੈ ਗੁਲਾਬ ਦਾ।**

## ਮਾਤਾ ਸਾਹਿਬ ਕੌਰ—29

**ਮਾਤਾ ਵਾਰੇ ਵਾਰੇ ਜਾਵੇ, ਪਿਤਾ ਜਾਏ ਬਲਿਹਾਰੇ।**
**ਧੰਨਵਾਦ ਹੈ ਪੁਕਾਰੇ, ਸੱਚੀ ਸਰਕਾਰ ਦਾ।**
**ਰੋਹੀ ਵਿਚ ਖਿੜੇ ਜਿਵੇਂ ਫੁੱਲ ਹੈ ਗੁਲਾਬ ਦਾ।**
**ਘਰ ਖ਼ੁਸ਼ੀਆਂ ਨੇ ਛਾਈਆਂ, ਸੱਚੇ ਰੱਬ ਨੇ ਦਿਵਾਈਆਂ।**
**ਧੁੰਨਾਂ ਬਾਣੀ ਦੀਆਂ ਲਾਈਆਂ, ਗੁਣ ਕਰਤਾਰ ਦਾ।**
**ਰੋਹੀ ਵਿਚ ਖਿੜੇ ਜਿਵੇਂ ਫੁੱਲ ਹੈ ਗੁਲਾਬ ਦਾ।**
**ਇਹ ਜੋਤ ਹੈ ਨੂਰਾਨੀ, ਕਹੀ ਸੱਚ ਦੀ ਕਹਾਨੀ।**
**ਇਹ ਹੈ ਖ਼ਾਲਸੇ ਦੀ ਮਾਨੀ, 'ਅਜ਼ਾਦ' ਹੈ ਉਚਾਰਦਾ।**
**ਰੋਹੀ ਵਿਚ ਖਿੜੇ ਜਿਵੇਂ ਫੁੱਲ ਹੈ ਗੁਲਾਬ ਦਾ।**

ਇਵੇਂ ਕਈ ਦਿਨ ਮੰਗਲਾਚਾਰ ਹੁੰਦਾ ਰਿਹਾ। ਫਿਰ ਕੋੜਮੇ ਕਬੀਲੇ ਨੂੰ ਇਕੱਠਾ ਕਰ ਕੇ ਭਾਈ ਗੋਪਾਲ ਜੀ ਨੂੰ ਬੁਲਾ ਕੇ ਲੰਗਰ ਦੀ ਅਰਦਾਸ ਕਰਾਈ ਗਈ। ਮਾਤਾ ਜੱਸਦੇਈ ਨੂੰ ਚਲੀ ਆ ਰਹੀ ਗੁਰ-ਰੀਤੀ ਅਨੁਸਾਰ ਬਾਣੀ ਪੜ੍ਹ ਕੇ ਚੌਂਕੇ ਚੜ੍ਹਾਉਣ ਦੀ ਰਸਮ ਪੂਰੀ ਕੀਤੀ ਗਈ। ਸਤਸੰਗਣ ਮਾਂ ਨੇ ਚੌਂਕੇ ਚੜ੍ਹਨ ਤੋਂ ਬਾਅਦ ਇਕ ਦਿਨ ਵੀ ਚਸ਼ਮਾ ਸਾਹਿਬ ਜਾਣ ਦਾ ਨੇਮ ਨਾ ਤਿਆਗਿਆ। ਉਹ ਸੋਹਲ ਸਰੂਪ ਕੰਨਿਆਂ ਦੇ ਕੰਨਾਂ ਵਿਚ ਵੀ ਬਾਣੀ ਦੇ ਨਿਤਨੇਮੀ ਸ਼ਬਦ ਪਾਉਂਦੇ। ਚਾਲੀਵੇਂ ਦਿਨ ਸ੍ਰੀ ਸੁਖਮਨੀ ਸਾਹਿਬ ਦੇ ਭੋਗ ਪਾਏ ਗਏ। ਸੰਗਤ ਦੀ ਹਜ਼ੂਰੀ ਵਿਚ ਹੀ ਬੀਬੀ ਦਾ ਨਾਮ ਸੰਸਕਰਣ ਕੀਤਾ ਗਿਆ। ਸੰਗਤ ਦੀ ਰਸਨਾ ਤੇ ਖ਼ੁਦ ਗੁਰੂ ਨੇ ਸੁਭਾਇਮਾਨ ਹੋ ਕੇ ਨਾਮ ਸਾਹਿਬ ਦੇਵਾਂ (ਅੰਮ੍ਰਿਤ ਛਕਣ ਤੋਂ ਸਾਹਿਬ ਕੌਰ) ਰਖਵਾ ਦਿੱਤਾ।



**ਸਵਾ ਮਾਸ ਬੀਤਤ ਭਯੋ, ਕ੍ਰਿਪਾ ਭਈ ਅਪਾਰ।**
**ਨਾਮ ਰਖਾਇਉ ਸਾਹਿਬ ਦੇਵ, ਉਜਲ ਬੁੱਧ ਦੀਦਾਰ।**
**ਉਜਲ ਬੁਧ ਦੀਦਾਰ ਦੀਉ ਮੁੱਖ ਅਮ੍ਰਿਤਧਾਰਾ।**
**'ਅਜ਼ਾਦ' ਟਿਕਾਈ ਓਟ ਸਾਹਿਬ ਕੀ, ਸਭ ਲੋਗਨ ਨਰ ਨਾਰਾ।**

ਇਹ ਸੀ ਸੱਚਾ ਵਿਸ਼ਵਾਸ, ਅਰਦਾਸ ਤੇ ਭਰੋਸਾ, ਬਾਣੀ ਦਾ ਪ੍ਰਤਾਪ, ਜਿਸ ਦੇ ਸਦਕਾ ਇਕ ਪਰਿਵਾਰ ਦੀ ਭਾਵਨਾ ਪੂਰੀ ਹੋਈ। ਗੁਰੂ 'ਤੇ ਭਰੋਸਾ ਕੀਤਿਆਂ ਹੀ ਹਰ ਮੁਸ਼ਕਿਲ ਆਸਾਨ ਹੁੰਦੀ ਹੈ। ਬ-ਸ਼ਰਤੇ ਕਿ ਇਨਸਾਨ ਦਾ ਸਿਦਕ ਸੱਚਾ ਹੋਵੇ।

**ਅਕੀਦਤ (ਵਿਸ਼ਵਾਸ) ਸੇ ਸਭੀ ਨੁਕਤੇ, ਜਹਾਂ ਮੇਂ ਹੱਲ ਹੋਤੇ ਹੈਂ।**
**ਯਹਾਂ ਤਕਦੀਰ ਔ ਤਦਬੀਰ, ਦੋਨੋਂ ਸਰ ਝੁਕਾਤੇ ਹੈਂ।**

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

## ਭਾਗ ਦੂਸਰਾ

# ਪ੍ਰਸੰਗ—ਮਾਤਾ ਸਾਹਿਬ ਕੌਰ ਦਾ ਅਨੰਦ ਵਿਵਾਹ

**ਪਹਿਲਾਂ ਗੁਰਮੁਖਿ ਜਨਮ ਲੈ, ਭੈ ਵਿਚ ਵਰਤੈ ਹੋਇ ਇਆਣਾ।**
**ਗੁਰ ਸਿਖ ਲੈ ਗੁਰਸਿਖ ਹੋਏ, ਭਾਇ ਭਗਤਿ ਵਿਚ ਖਰਾ ਸਿਆਣਾ।**
**ਗੁਰ ਸਿਖ ਸੁਣਿ ਮੰਨੈ ਸਮਝ, ਮਾਣਿ ਮਹਤ ਵਿਚ ਰਹੈ ਨਿਆਣਾ।**

..... ..... .....

**ਗੁਰ ਸਿਖ ਮਿਠਾ ਬੋਲਣਾ, ਨਿਵ ਚੱਲਣਾ ਗੁਰਸਿਖ ਪਰਵਾਣਾ।**
**ਘਾਲਿ ਖਾਇ ਗੁਰਸਿਖ ਮਿਲਿ ਖਾਣਾ॥੧॥**

*(ਭਾਈ ਗੁਰਦਾਸ, ਵਾਰ ੩੨, ਪਉੜੀ ੧)*



## ਚਾਨਣ ਦੀ ਇਕ ਕਿਰਣ ਮਲੂਕ
## ਅਤੇ ਪ੍ਰੀਤਾਂ ਦੇ ਝਲਕਾਰੇ

ਵਿਚਾਰਵਾਨਾਂ ਦਾ ਮੱਤ ਹੈ ਕਿ ਹੇ ਮਨੁੱਖ, ਜੇ ਤੇਰੇ ਮਨ ਅੰਦਰ ਸਿਫ਼ਤ ਕਰਨ ਦੀ ਉਮੰਗ ਹੈ, ਸੱਚੇ ਸਾਹਿਬ ਦੀ ਸਿਫ਼ਤ ਕਰ। ਕਿਉਂਕਿ ਪ੍ਰਮੇਸ਼ਰ ਦੀ ਸਿਫ਼ਤ ਤਾਂ ਸਦ-ਖ਼ੁਸ਼ੀਆਂ, ਸਦ-ਚਾਉ ਬਖ਼ਸ਼ਦੀ ਹੈ। ਠੀਕ ਇਵੇਂ ਹੀ ਬੀਬੀ ਸਾਹਿਬ ਦੇਵੀ ਨੂੰ ਧੀ ਰੂਪ ਵਿਚ ਪਾ ਕੇ ਪਿਤਾ ਰਾਮੂੰ ਜੀ ਨਿਹਾਲ ਹੋਏ। ਭਾਗ ਸੁਵੰਨੀ ਬੀਬੀ ਨੇ ਇਕ ਵੀਰ ਵੀ ਪਾ ਲਿਆ। ਮਾਪਿਆਂ ਨਾਮ ਸਾਹਿਬ ਚੰਦ ਰੱਖਿਆ, ਜੋ ਅੱਗੇ ਚੱਲ ਕੇ ਗੁਰੂ ਘਰ ਦਾ ਅਨਿੰਨ ਸੇਵਕ, ਖ਼ਾਲਸੇ ਦਾ ਮਾਮਾ, ਸਾਹਿਬ ਸਿੰਘ ਮਸ਼ਹੂਰ ਹੋਇਆ। ਬੀਬੀ ਸਾਹਿਬ ਦੇਵਾਂ 'ਹੋਨਹਾਰ ਬਿਰਵਾਨ ਕੇ ਹੋਤ ਚਿਕਨੇ ਪਾਤ' ਵਾਂਗ ਬਾਲ ਅਵਸਥਾ ਵਿਚ ਹੀ ਗੁਣ ਸੰਪੰਨ ਵਰੇਸ ਧਾਰ ਗਏ। ਆਪ ਜੀ ਦੇ ਚੇਹਰੇ 'ਤੇ ਅਨੋਖੀ ਆਭਾ ਝਲਕਾਂ ਮਾਰਦੀ। ਜੋ ਦੇਖਦਾ, ਉਹ ਅਵਾਕ ਰਹਿ ਜਾਂਦਾ। ਮੋਕਲੇ ਅੰਗ, ਦੇਸ਼ ਸੇਵਕਾਂ ਵਾਂਗ ਗਠੀਲਾ ਤਨ, ਨੀਲੇ ਪਾਣੀਆਂ ਦੇ ਕੰਵਲ ਵਰਗਾ ਚੇਹਰਾ। 'ਰਸਨਾ ਮੀਠੀ ਸਬਦਿ ਸੁਹਾਵੀ' ਮਾਨਿੰਦ ਅਰਸ਼ੀ ਤੇ ਫ਼ਰਸ਼ੀ ਸ਼ੀਰੀ ਵੰਡਦੀ। ਅਲੌਕਿਕ, ਬੇਬਾਕ, ਨਿਰਮਤਾ, ਖਿਮਾਂ, ਸਬਰ ਤੇ ਸੰਤੋਖ ਨਾਲ ਭਰਿਆ ਮੁੱਖ, ਜੋ ਵੀ ਵੇਖਦਾ ਸਤਿਕਾਰ ਵਿਚ ਸੀਸ ਝੁਕਾ ਲੈਂਦਾ। ਬਾਲ ਵਰੇਸ ਵਿਚ ਹੀ ਬੀਬੀ ਦੀ ਸ਼ਖ਼ਸੀਅਤ

ਨੇ ਉਸ ਨੂੰ ਪਰਿਵਾਰ ਵਿਚ ਅਤੇ ਸਤਿਸੰਗ ਵਿਚ ਹਰਮਨ ਪਿਆਰਾ ਬਣਾ ਦਿੱਤਾ। ਪੂਰੇ ਨਗਰ ਰੋਹਤਾਸ ਵਿਚ ਵੀ ਬੀਬੀ ਦੇ ਦਿੱਬ ਗਿਆਨ ਦਾ ਚਰਚਾ ਹਰ ਗੁਰਸਿਖ ਸਤਿਸੰਗੀ ਦੀ ਜ਼ੁਬਾਨ 'ਤੇ ਸੀ। ਆਪ ਤੋਤਲੀ ਜ਼ੁਬਾਨ ਵਿਚ ਗੁਰਬਾਣੀ ਦੇ ਕੰਠ ਕੀਤੇ ਸ਼ਬਦ ਸੰਗਤਾਂ ਨੂੰ ਸੁਣਾਉਂਦੇ ਤਾਂ ਮਾਤਾ ਪਿਤਾ ਧੀ ਤੋਂ ਵਾਰੇ-ਵਾਰੇ ਜਾਂਦੇ। ਪੂਰਬਲੇ ਕਰਮਾਂ ਦੀ ਕੀਤੀ ਕਮਾਈ ਦੇ ਸਦਕਾ ਗੁਰਬਾਣੀ ਦਾ ਬੋਧ ਤੇ ਗੁਰਮੁਖੀ ਭਾਸ਼ਾ ਦੀ ਜਾਣਕਾਰੀ ਛੇਤੀ ਹੀ ਮੁਕੰਮਲ ਕਰ ਲਈ। ਕੋੜਮਾ ਕਬੀਲਾ ਵੇਖ-ਵੇਖ ਸਦਕੜੇ ਜਾਂਦਾ। ਅਰਮਾਨਾਂ ਭਰੇ ਸਾਲ ਜਿਵੇਂ ਗੁਜ਼ਰਦਿਆਂ ਪਤਾ ਹੀ ਨਹੀਂ ਲੱਗਾ। ਧੀ ਦੇ ਜੁਆਨ ਹੁੰਦਿਆਂ ਹੀ ਮਾਪਿਆਂ ਦੇ ਚਾਅ ਵੀ ਜੁਆਨ ਹੋਣ ਲੱਗ ਪਏ। ਦੂਸਰੇ ਪਾਸੇ ਮਾਤਾ ਪਿਤਾ ਜਦੋਂ ਧੀ ਦੀ ਗੁਣ ਸੰਪੰਨਤਾ ਵੱਲ ਵੇਖਦੇ ਤਾਂ ਸੋਚੀਂ ਪੈ ਜਾਂਦੇ। ਲੋਕ ਵੀ ਬੀਬੀ ਦੀ ਯੋਗਤਾ ਵੇਖ ਕੇ ਰਾਮੂੰ ਜੀ ਨੂੰ ਕਹਿੰਦੇ :

## ਬੈਂਤ

ਸੁੱਖਾਂ ਲੱਧੀ ਜਾਂ ਧੀ ਜੁਆਨ ਹੋਈ,
ਮਾਪੇ ਖ਼ੁਸ਼ੀ 'ਚ ਫੁੱਲੇ ਸਮਾਂਵਦੇ ਨਹੀਂ।
ਭਾਵੇਂ ਧੰਨ ਬਿਗਾਨੜਾ ਕਹਿਣ ਲੋਕੀਂ,
(ਪਰ) ਮਾਪੇ ਸੱਧਰਾਂ ਸ਼ੌਕ ਮਿਟਾਂਵਦੇ ਨਹੀਂ।
ਪਾਲ ਪੋਸ ਕੇ ਹੱਥੀਂ ਜੁਆਨ ਕਰਦੇ,
ਮਨ ਵਿਚ ਰਤਾ ਗੁਮਾਨ ਲਿਆਂਵਦੇ ਨਹੀਂ।
ਵਰ ਭਾਲਦੇ ਖ਼ੂਬ ਸੁਨੱਖੜਾ ਜੋ,
ਹਮੂੰ ਸ਼ਮੂੰ 'ਤੇ ਨਿਗ੍ਹਾ ਟਿਕਾਂਵਦੇ ਨਹੀਂ।
ਬੀਬੀ ਭਾਨੀ ਜੀ ਵਰਗੀ ਵੇਖ ਸੇਵਾ,
ਲੋਕੀਂ ਆਖਦੇ ਢਿੱਲ ਨਾ ਲਾਵਣਾ ਜੀ।
ਬੁਰੇ ਭਲੇ ਦੀ ਚੰਗੀ ਤਰ੍ਹਾਂ ਪਰਖ ਕਰ ਕੇ,
ਨਾਲ ਹੌਸਲੇ ਕਦਮ ਵਧਾਵਣਾ ਜੀ।
(ਲੋਕ ਸਲਾਹਾਂ ਦੇਂਦੇ ਹਨ)
ਵਰ ਭਾਲਿਓ ਰਾਮੂੰ ਜੀ ਬਹੁਤ ਹੱਛਾ,
ਧਨੀ ਤੇਗ ਦਾ ਸਖ਼ੀ ਸੁਲਤਾਨ ਹੋਵੇ।
ਇਹਦੀ ਸ਼ਾਨ ਦਾ ਹੋਵੇ ਜੁਆਨ ਗੱਭਰੂ,
ਵੱਧ ਸ਼ਾਹਾਂ ਤੋਂ ਰੱਖਦਾ ਸ਼ਾਨ ਹੋਵੇ।
ਹੋਵੇ ਨੂਰ ਮਹਿਤਾਬ ਦੀ ਚਾਨਣੀ ਦਾ,
ਦੀਨ ਦੁਖੀਆਂ ਦਾ ਰੱਖਦਾ ਮਾਨ ਹੋਵੇ।

## 32—ਮਾਤਾ ਸਾਹਿਬ ਕੌਰ

**ਭਾਵੇਂ ਦਿੱਲੀ, ਕਲਕੱਤਾ, ਮਦਰਾਸ ਹੋਵੇ,**
**ਭਾਵੇਂ ਕਾਬਲ ਕੰਧਾਰ ਮੁਲਤਾਨ ਹੋਵੇ।**
**ਜਾਉ ਝੱਬਦੇ ਦੇਰ ਨਾ ਕਰੋ ਭਾਈ,**
**ਢੂੰਡੋ ਵਰ ਜੋ ਅਤਿ ਮਹਾਨ ਹੈ ਜੀ।**
**ਬੀਬੀ ਰੂਪ ਕਰਤਾਰ 'ਅਜ਼ਾਦ' ਕਹਿੰਦੇ,**
**ਸਾਥੀ ਮਿਲੂ ਜੋ ਇਹਦੇ ਸਮਾਨ ਹੈ ਜੀ।**

ਉਹ ਵਰਤਮਾਨ ਦਾ ਬੜਾ ਖ਼ੂਬਸੂਰਤ ਮਨਮੋਹਣਾ ਤੇ ਮਿੱਠੜਾ ਪਲ ਹੋਵੇਗਾ, ਜਦੋਂ ਮਾਪਿਆਂ ਦੇ ਘਰ ਵਿਚ ਸੁਲੱਜ ਨੈਣਾਂ ਵਾਲੀ, ਸ਼ਰਮੀਲੀ ਨੁਹਾਰ ਵਾਲੀ, ਭਗਤੀ ਭਾਵਨਾ ਵਿਚ ਪਰੁਚੀ, ਸੁਚੱਜੀ ਧੀ ਸਾਹਿਬ ਦੇਵਾਂ ਸੁੱਚ ਕਿਰਤ ਕਰਦੀ ਦਿੱਸਦੀ ਹੋਵੇਗੀ। ਇਹ ਵਡਿਆਈਆਂ ਵਾਲਾ ਬਖ਼ਤਾਵਰ ਸਮਾਂ ਵਡਭਾਗੜੇ ਸਾਂਈਂ ਦੇ ਪਿਆਰੇ ਭਾਈ ਰਾਮੂੰ ਜੀ ਦੇ ਹਿਸੇ ਆਇਆ, ਜਿਸ ਦੀ ਨੇਕਨੀਅਤ ਤੇ ਨੇਕਬਖ਼ਤ ਧੀ ਨੂੰ ਲੋਕੀਂ ਦੇਵ ਕੰਨਿਆਂ ਜਾਂ ਸੱਚਮੁੱਚ ਦੀ ਦੇਵੀ ਕਹਿਣ ਲੱਗ ਪਏ। ਇਹ ਸਤਿਸੰਗ ਦਾ ਪ੍ਰਭਾਵ ਸੀ ਜਿਸ ਵਿਚ ਧੁਰ ਕੀ ਬਾਣੀ ਵਿਚ ਰਮੇ ਹੋਏ ਚਿਹਰੇ ਤੇ ਅਥਾਹ ਨੂਰ ਡਲ੍ਹਕਾਂ ਮਾਰਦਾ, ਉਹਦੇ ਨੇਤਰਾਂ ਦੀ ਜੋਤ ਐਨੀ ਪ੍ਰਬਲ ਸੀ ਕਿ ਕੋਈ ਵੀ ਸਿੱਧਾ ਨਹੀਂ ਸੀ ਵੇਖ ਸਕਦਾ। ਉਸ ਦਾ ਸਰੀਰਕ ਤੇ ਰੂਹਾਨੀ ਤੇਜ਼ ਵੇਖ ਕੇ ਉਹਦੀਆਂ ਸਖੀਆਂ ਸਹੇਲੀਆਂ ਠੱਠਾ ਕਰਦੀਆਂ।



ਇਕ ਕਹਿੰਦੀ, "ਨੀ ਸਾਹਿਬ ਦੇਵੀਏ, ਨੀ ਤੂੰ ਕਿਹੜੇ ਸਾਹਿਬ ਦੀ ਦਾਸੀ ਹੋਸੈਂ ਨੀ?"

ਦੂਜੀ ਕਹਿੰਦੀ, "ਨੀ ਅੜੀਉ, ਮੈਂ ਨਾ ਮੰਨਸਾਂ, ਇਹਦੇ ਤੁਲ ਤਾਂ ਕੋਈ ਵਿਰਲਾ ਈ ਹੋਸੀ।"

ਤੀਜੀ ਕਹਿੰਦੀ, ਜਿਹਨੇ ਬੜੇ ਈ ਨਿਰਾਸ਼ ਹੋ ਕੇ ਆਖਿਆ, "ਨੀ ਰੱਬ ਖ਼ੈਰ ਕਰੇ ਪੱਤ ਵਾਲੀਓ, ਕਿਧਰੇ ਕੁਆਰੀ ਹੀ ਨਾ ਰਹਿ ਜਾਏ।"

ਇਕ ਤੜਪ ਕੇ ਬੋਲੀ, "ਨੀ, ਇਵੇਂ ਨਾ ਬਕੋ ਨੀ ਸੂਰਨੀਉਂ! ਉਹ ਤਾਂ ਵੇਂਹਦਾ ਹੋਣਾ ਏਂ। ਆਪ ਮਿਲ ਵਾਇਸੀ ਜਾਂ ਬੁਲਾ ਲੈਹਸੀ। ਬਾਬੇ ਦਾ ਬਚਨ ਹੈ ਨਾ ਕਿ 'ਗੁਣਾ ਕਾ ਗਾਹਕੁ ਹੋਵੈ ਸੋ ਗੁਣ ਜਾਣੈ' ਕੋਈ ਗੁਣਾਂ ਦਾ ਗਾਹਕ ਹੋਵੇਗਾ, ਜ਼ਰੂਰ ਗੁਣ ਲੱਭ ਲਹਿਸੀ।"

ਸਖੀਆਂ ਦੀਆਂ ਪਿਆਰੀਆਂ ਗੱਲਾਂ ਸੁਣ ਸੁਣ ਕੇ ਬੀਬੀ ਦਾ ਮਨ ਕਿਸੇ ਅਦਿੱਖ ਸ਼ਕਤੀ ਨਾਲ ਜਾ ਜੁੜਦਾ। ਸੁਤੇ-ਸਿਧ ਹੀ ਉਹ ਕਹਿ ਉਠਦੀ, "ਹੇ ਵਾਹਿਗੁਰੂ, ਹੇ ਮੇਹਰਾਂ ਦੇ ਸਾਈਆਂ, ਮੈਂ ਆਪ ਦੀ ਸ਼ਰਨ ਡਿੱਗੀ ਹਾਂ। ਦਰ ਦੀ ਲਾਜ ਰੱਖ ਲੈਣੀ।" ਇਵੇਂ ਉਹ ਬੰਦਗੀ ਵਿਚ ਲੀਨ ਹੋ ਜਾਂਦੀ। ਕੁੜੀਆਂ ਉਹਦੇ

ਚਿੱਤ ਦੀ ਕਸਕਾਂ-ਭਰੀ ਬਿਰਤੀ ਵੇਖਦੀਆਂ ਤਾਂ ਉਸ ਦੀਆ ਅੱਖਾਂ ਨਮ ਹੋ ਜਾਂਦੀਆਂ। ਉਹ ਸ਼ਰਧਾ ਦਾ ਪ੍ਰਗਟਾਵਾ ਕਰਦੀਆਂ, ਸਜਦੇ ਕਰਦੀਆਂ ਘਰ ਟੁਰ ਜਾਂਦੀਆਂ। ਇਹੀ ਸਤਿਕਾਰ ਦੀ ਭਾਵਨਾ ਸੀ, ਜੋ ਬੀਬੀ ਦੇ ਜਨਮ ਤੋਂ ਘਰ 'ਚ ਵਰਤਮਾਨ ਹੋ ਗਈ ਸੀ। ਬਚਪਨ ਦੇ ਸਮੇਂ ਅੰਦਰ ਕਈ ਚਮਤਕਾਰ ਵੇਖੇ ਗਏ। ਕਈ ਵਾਰੀ ਮਾਪਿਆਂ ਬੀਬੀ ਨੂੰ ਇਕੱਲੇ ਸੁੱਤਿਆਂ ਵੇਖਿਆ। ਉਹ ਵੇਖ ਕੇ ਦੰਗ ਰਹਿ ਜਾਂਦੇ ਕਿ ਬੀਬੀ ਦੇ ਚੇਹਰੇ 'ਤੇ ਅਲੌਕਿਕ ਕਿਰਣਾਂ ਦਾ ਪ੍ਰਕਾਸ਼ ਨੱਚ ਰਿਹਾ ਹੁੰਦਾ। ਕਦੇ-ਕਦੇ ਉਹ ਅਦਭੁਤ ਬਚਨ ਕਰਦੀ। ਉਹਨਾਂ ਦੀਆਂ ਸੁਤੇ-ਸਿਧ ਕੀਤੀਆਂ ਭਵਿੱਖਬਾਣੀਆਂ ਸੱਚ ਹੋ ਨਿਕਲਦੀਆਂ।

ਹੁਣ ਮਾਪੇ ਦਿੱਬ-ਦ੍ਰਿਸ਼ਟ ਕੰਨਿਆਂ ਨੂੰ ਧੀ ਨਹੀਂ, ਮਾਤਾ ਜਾਣ ਕੇ ਪੂਜਦੇ। ਉਹ ਕਹਿੰਦੇ ਕਿ ਬੀਬੀ ਪਹਿਲਾਂ ਲੰਗਰ ਛਕੇ, ਹੋਰ ਕੋਈ ਬਾਅਦ ਵਿਚ। ਪਰ ਸਦੈਵ ਬੀਬੀ ਦਾ ਵਰਤਾਰਾ ਸਰਬੱਤ ਦੇ ਪਾਲਣਹਾਰਾ ਹੁੰਦਾ। ਉਹ ਸਭ ਨੂੰ ਛਕਾ ਕੇ ਖ਼ੁਦ ਛਕਣ ਦੀ ਚੇਸ਼ਟਾ ਕਰਦੀ। ਮਾਪੇ ਉਹਦੇ ਚਰਨਾਂ ਦੀ ਧੂੜ ਮੱਥੇ ਲਾ ਕੇ ਖ਼ੁਸ਼ ਹੁੰਦੇ। ਬਾਵਾ ਸੁਮੇਰ ਸਿੰਘ ਜੀ ਲਿਖਦੇ ਹਨ:

**ਤਾਸ ਸੁਤਾ ਸੀ ਸਾਹਿਬ ਦੇਵੀ।**
**ਸਤਿਗੁਰ ਭਗਤ ਪ੍ਰਗਟ ਬੈਅ ਸੇਵੀ।**
**ਜਬ ਤੇ ਜਨਮੀ ਤਾਂ ਘਰ ਮਾਹੀਂ।**
**ਗੁਰਹਿ ਸਮਰਪੀ ਉਦੋਤ ਸੁ ਆਹੀ।**
**ਮਾਤਾ ਜਾਨ ਸੁਪੱਗ ਰੱਜ ਲਾਵੈ।**
**ਨਿਤ ਨਾਂਵ ਪੂਜ ਕਰ ਤ੍ਰਿਪਤਾਵੈ।**
**ਪ੍ਰਿਥਮ ਵਿਜਾਸੇ ਅਚਹਿ ਸੋ ਅਹਾਰਾ।**
**ਸੇਵਹਿ ਸਕਲ ਸਹਿਤ ਪ੍ਰਵਾਰਾ।**
**ਪੁਰ ਰਹੁਤਾਸ ਤਾਸ ਕੀ ਬਾਸੀ।**
**ਬਸੀ ਗੌਤ ਕਹਿਤ ਸੁਖ ਰਾਸੀ।**
**ਮਾਤ ਜਾਨ ਕਰ ਕੰਨਿਆ ਪਾਲੀ।**
**ਅਬ ਯਾਹਿ ਆਨ ਜੋਗ ਨਹਿ ਲਾਲੀ।**

*(ਪੋਥੀ ਗੁਰ ਬਿਲਾਸ)*

ਧੀਆਂ ਜੁਆਨ ਹੋ ਜਾਣ ਤਾਂ ਮਾਪਿਆਂ ਨੂੰ ਧੀ ਦੇ ਵਿਆਹ ਦੀ ਫ਼ਿਕਰ ਹੋ ਜਾਂਦੀ ਹੈ। ਮਾਂ ਜੱਸਦੇਈ ਨਿੱਕੀ-ਨਿੱਕੀ ਜ਼ੁਬਾਨੇ ਆਪਣੇ ਪਤੀ ਦੇਵ ਦੇ ਕੰਨਾਂ ਵਿਚ ਛੋਟੇ-ਛੋਟੇ ਵਾਰਤਾਲਾਪ ਕਰਦੀ। ਉਹ ਕਹਿੰਦੀ, "ਪਤੀ ਦੇਵ, ਧੀ ਜੁਆਨ ਹੋ ਚੁੱਕੀ ਹੈ। ਸਮੇਂ ਸਿਰ ਵਰ ਘਰ ਲੱਭਣਾ ਅਕਲਮੰਦੀ ਹੋਵੇਗੀ।" ਪਿਤਾ ਰਾਮੂੰ ਵੀ ਹਾਮੀ

ਭਰਦੇ, ਕਹਿੰਦੇ, "ਆਪ ਠੀਕ ਕਹਿੰਦੇ ਹੋ ਜੱਸਦੇਈ ਜੀ। ਗੁਰੂ ਕ੍ਰਿਪਾ ਕਰਨ ਤਾਂ ਮੈਂ ਭਾਲ ਸ਼ੁਰੂ ਕਰਦਾ ਹਾਂ।" ਅੱਗੋਂ ਮਾਤਾ ਜੱਸਦੇਈ ਦੀ ਚਿੰਤਾ ਦਾ ਵਿਸ਼ਾ ਇਹ ਸੀ, ਉਹ ਬੋਲਦੀ, "ਸੱਚ ਪੁੱਛੋ ਤਾਂ ਮੇਰਾ ਚਿੱਤ ਡਾਢਾ ਘਿਰਦਾ ਹੈ। ਇਹੋ ਜਿਹੇ ਸ਼ੁਭ ਤੇ ਮਹਾਨ ਲਖਣਾਂ ਵਾਲੀ ਬੇਟੀ ਛੇਤੀ ਦੇ ਕੇ ਵਿਆਹੀ ਪ੍ਰਣਾਈ ਨਹੀਂ ਜਾਂਦੀ। ਮੇਰੀਆਂ ਸੋਚਾਂ ਅਤੀ ਦੁਰਬਲ ਹੁੰਦੀਆਂ ਜਾ ਰਹੀਆ ਨੇ, ਪਤੀ ਦੇਵ।" ਭਾਈ ਰਾਮੂੰ ਧਰਵਾਸ ਦੇਂਦੇ, ਬੋਲਦੇ, "ਭਾਗਵਾਨੇ, ਸਾਡੀ ਅਰਦਾਸ ਕਲਗੀਧਰ ਦੇ ਚਰਨਾਂ ਵਿਚ ਹੈ, ਉਹ ਆਪੇ ਕੋਈ ਵਿਧੀ ਬਣਾਉਣਗੇ। ਸਿੱਖ ਦਾ ਕਰਮ ਹੈ ਅਰਦਾਸ ਕਰਨੀ। ਵੇਖਣਾ, ਅਰਦਾਸ ਜ਼ਰੂਰ ਪੂਰੀ ਹੋਏਗੀ। ਮੇਰਾ ਅਕੀਦਾ ਅਟੱਲ ਹੈ, ਮੈਂ ਅੱਜ ਹੀ ਰਿਸ਼ਤੇ ਦੇ ਸਬੰਧ ਵਿਚ ਅਰਦਾਸ ਕਰਦਾ ਹਾਂ।"

ਇਵੇਂ ਕਈ ਜਗ੍ਹਾ ਭਾਲ ਕੀਤੀ, ਕੋਈ ਵੀ ਮਹਿਤਾਬੀ ਰਿਸ਼ਮਾਂ ਦੇ ਪ੍ਰਤਾਪ ਤੁੱਲ ਨਾ ਮਿਲਿਆ। ਭਲਾ ਨੂਰਾਨੀ ਕਿਰਣਾਂ ਨਾਲ ਸਾਂਝ ਪਾਉਣ ਵਾਲਾ ਨਜ਼ਰੀਂ ਕਿਥੋਂ ਪਏਗਾ? ਕੋਈ ਨਹੀਂ ਮਿਲਿਆ, ਪਰ ਭਾਲ ਜਾਰੀ ਰਹੀ।

ਉਧਰ ਆਪਣੇ ਸੰਜੋਗਾਂ ਦਾ ਗਠਜੋੜ ਹੁੰਦਾ ਵੇਖ ਕੇ ਮਾਤਾ ਸਾਹਿਬ ਕੌਰ ਮਾਯੂਸ ਜਿਹੀ ਹੋ ਜਾਂਦੀ। ਉਹਦੇ ਤੜਪਦੇ ਹਿਰਦੇ ਅੰਦਰੋਂ ਕੋਈ ਸੁੰਨੀ ਤਰੰਗ ਉਠਦੀ, ਜੋ ਉਹਦੇ ਸਮੁੱਚੇ ਆਪੇ ਨੂੰ ਝਨਕੋਰ ਜਾਂਦੀ। ਉਹਦੀਆਂ ਸੀਤਲ ਆਹਾਂ ਭਾਂਬੜ ਬਣ ਕੇ ਤੁਫ਼ਾਨ ਦਾ ਰੂਪ ਧਾਰਨ ਕਰ ਲੈਂਦੀਆਂ। ਉਹ ਇਕ ਦਮ ਸੁਧ-ਬੁਧ ਗੁਆ ਬਹਿੰਦੀ ਤੇ ਨਿਸ਼ਬਦ ਹੋ ਕੇ ਸਮਾਧੀਗਤ ਹੋ ਜਾਂਦੀ। ਨੇਤਰਾਂ ਸਾਹਵੇਂ ਅਣਡਿੱਠੇ ਕਲਗੀਧਰ ਜੀ ਦਾ ਚੇਹਰਾ ਹੁੰਦਾ। ਦਿਲ 'ਚ ਬੇਪਨਾਹ ਉਮੰਗਾਂ ਅਤੇ ਖ਼ਾਮੋਸ਼ ਮਚਲਦੇ, ਤੜਪਦੇ ਸ਼ਾਂਤ ਤਰਲੇ ਹੋਠਾਂ 'ਤੇ ਇਉਂ ਆ ਜਾਂਦੇ:

## ਕਲੀ

**ਸੁਣ ਕੇ ਮਾਪਿਆਂ ਕੋਲੋਂ ਗੱਲਾਂ ਰਿਸ਼ਤੇ ਵਾਲੀਆਂ,**
**ਮਾਤਾ ਬੈਠ ਇਕੱਲੀ ਮਨ ਦੇ ਵਿਚ ਵਿਚਾਰਦੀ।**
**ਮੇਰਾ ਮਨ ਨਿਮਾਣਾ ਕਲਗੀਧਾਰ ਦਾ ਸੇਵਕ ਹੈ,**
**(ਅਤੇ) ਦੇਹ ਨਿਮਾਣੀ ਧੁਰੋਂ ਸੱਚੀ ਸਰਕਾਰ ਦੀ।**
**ਮੇਰੇ ਮਾਪੇ ਮੈਨੂੰ ਸਮਝਣ ਧਨ ਬਿਗਾਨੜਾ,**
**ਮੈਂ ਅਮਾਨਤ ਸੱਚੇ ਸੁੱਚੇ ਕਲਗੀਧਾਰ ਦੀ।**
**ਪੂਰਬ ਜਨਮਾਂ ਤੋਂ ਮੈਂ ਬਣੀ ਤੁਹਾਡੀ ਦਾਸੀ ਹਾਂ,**
**ਵਿੱਛੜੀ ਹੋਈ ਆਤਮਾ ਕੂੰਜ ਵਿਚੋਂ ਜਿਉਂ ਡਾਰ ਜੀ।**
**ਮੇਰਾ ਤਰਲਾ ਮੰਨ ਕੇ ਲਾ ਲਉ ਚਰਨੀਂ ਆਪਣੇ,**
**ਕਰ ਕੇ ਮਿਹਰਾਂ ਕਰ ਦਿਉ ਮਨ ਦਾ ਹਲਕਾ ਭਾਰ ਜੀ।**

ਮੇਰੇ ਜੀਵਨ ਦੇ ਅਧਿਕਾਰੀ ਸੱਚੇ ਪਾਤਿਸ਼ਾਹ,
ਦੇਹੁ ਦਰਸ਼ ਨਿਮਾਣੀ ਜਿੰਦ ਪਈ ਪੁਕਾਰਦੀ।
ਪੁੱਜੇ ਆਸ ਜਾਂ ਮੇਰੀ ਆਵਾਂ ਮੈਂ ਵਡਭਾਗਣੀ,
ਹਾੜਾ, ਤਰਲਾ ਮੰਨੋ ਸੱਚੇ ਸਿਰਜਣਹਾਰ ਜੀ।
ਪਾ ਸੁਨੇਹਾ ਮਨ ਵਿਚ ਸੱਜਣ ਸਾਥੀ ਆਪਣੇ ਦਾ,
ਕਲਗੀਧਰ ਜੀ ਪਹੁੰਚੇ ਸਾਥੀ ਦੇ ਦੁਆਰ ਜੀ।
ਦੇ ਕੇ ਸਾਖ਼ਸ਼ਾਤ ਦਿਦਾਰੇ ਮਾਤਾ ਸਾਹਿਬ ਨੂੰ,
ਰਿਸ਼ਤਾ ਅਮਰ ਰਹਿਣ ਦਾ ਕੀਤਾ ਹੈ ਇਕਰਾਰ ਜੀ।
ਤੇਰਾ ਸਾਡਾ ਲੇਖਾ ਧੁਰ ਦਰਗਾਹੋਂ ਸਾਜਿਆ,
ਰੱਖਣਾ ਮਨ ਨੂੰ ਤਕੜਾ ਹੋਣਾ ਨਹੀਂ ਲਾਚਾਰ ਜੀ।
ਪਾ ਕੇ ਦਰਸ਼ ਆਤਮਾ ਨੂਰੋ ਨੂਰ ਹੋ ਗਈ,
ਫਿਰ ਪਿਤਾ ਦੇ ਤਾਈਂ ਆਖ ਕੇ ਪੁਕਾਰਦੀ।
ਮੇਰੇ ਦੀਨ ਦੁਨੀ ਦੇ ਰਿਸ਼ਤੇ ਪੱਕੇ ਹੋ ਗਏ ਨੇ,
ਕਹੇ ਬਚਨ ਅਕਾਲੀ, ਦੱਸਦੀ ਗੱਲ ਨਿਖਾਰ ਜੀ।
ਜੇਹੜਾ ਪੜ੍ਹੇ ਸੁਣੇਗਾ ਏਸ ਪਿਆਰੀ ਕਥਾ ਨੂੰ,
'ਅਜ਼ਾਦ' ਕੱਟੂ ਬੰਧਨ ਉਹਦੇ ਆਪ ਨਿਰੰਕਾਰ ਜੀ।



ਦੁਨੀਆਂ ਦਾ ਹਰ ਸ਼ਾਸਤਰ ਪੂਰਬਲੇ ਕਰਮਾਂ ਦੀ ਪੁਸ਼ਟੀ ਕਰਦਾ ਹੈ। ਇਹ ਸੰਜੋਗ ਵਿਜੋਗ, ਧਨ ਸਮੱਗਰੀ, ਸਾਥ ਸੰਬੰਧੀ, ਦੁਖ-ਸੁਖ ਪੂਰਬਲੇ ਕਰਮਾਂ ਦਾ ਲੇਖਾ ਹਨ। ਸੰਸਕ੍ਰਿਤ ਦਾ ਸਲੋਕ ਹੈ:

**ਕਰਮ ਦਾਯਾਦ ਵਤ ਲੋਕੇ, ਕਰਮ ਸਰਬੰਧੀ ਬਾਂਧਵਾ।**
**ਤ੍ਰਿਯਕ ਤਵੰ ਅਸਥਾਵਰ ਤਵੰ 'ਚ ਯਾਤੀ, ਜੰਤੂ ਸਵ ਕਰਮਨਿ:।**

ਗੁਰਵਾਕ ਹੈ:

੧. **ਪੂਰਬ ਕਰਮ ਅੰਕੁਰ ਜਬ ਪ੍ਰਗਟੇ**
**ਭੇਟਿਓ ਪੁਰਖੁ ਰਸਿਕ ਬੈਰਾਗੀ॥** *(ਪੰਨਾ ੨੦੪)*

੨. **ਸੰਜੋਗੁ ਵਿਜੋਗੁ ਧੁਰਹੁ ਹੀ ਹੂਆ॥** *(ਪੰਨਾ ੧੦੦੭)*

ਭਾਵ—ਸੰਜੋਗ ਵਿਜੋਗ ਧੁਰ ਦਾ ਲੇਖਾ-ਜੋਖਾ ਹੈ। ਇਹ ਖਸਮ ਦਾ ਭਾਣਾ ਹੈ, ਦਿਆਨਤਦਾਰਾਂ ਕਹਿ ਛੱਡਿਆ ਬਈ ਜੋੜੀਆਂ ਤਾਂ ਦਰਗਾਹ ਵਿਚੋਂ ਹੀ ਬਣ ਕੇ ਆਉਂਦੀਆਂ ਹਨ। ਫਿਰ ਇਹ ਜੋੜੀ ਤਾਂ ਰੌਸ਼ਨਿ-ਜ਼ਮੀਰ ਹੈ, ਫ਼ਨਾਏ ਫ਼ਨੂਸ ਵਿਚ ਕਿਵੇਂ ਛੁਪ ਸਕਦੀ ਏ। ਸ਼ਾਇਰ ਦੇ ਮਿਜਾਜ਼ ਤੱਕੋ:

**ਕਬ ਲਿਬਾਸੇ ਦੁਨੀਆਵੀ ਮੇਂ ਛੁਪਤੇ ਹੈਂ ਰੌਸ਼ਨ ਜ਼ਮੀਰ,**
**ਜਾਮਾਏ ਫ਼ਾਨੂਸ ਮੇਂ ਭੀ, ਸ਼ੋਅਲਾ ਉਰੀਆਂ (ਪ੍ਰਗਟ) ਹੀ ਰਹਾ।**

# 36—ਮਾਤਾ ਸਾਹਿਬ ਕੌਰ

ਜਿਵੇਂ ਚਿਰਾਂ ਤੋਂ ਪਿਆਸੀਆਂ ਜੂਹਾਂ ਵਿਚ ਕਿਸੇ ਅੰਬਰੀ ਬੂੰਦ ਦੇ ਡਿੱਗਣ ਨਾਲ ਜੂਹਾਂ ਦੀ ਕਾਇਆਂ ਕਲਪ ਹੋ ਜਾਂਦੀ ਹੈ ਤੇ ਉਹ ਦਿਨਾਂ ਵਿਚ ਹੀ ਹਰੀ ਭਾਹ ਮਾਰਨ ਲੱਗ ਜਾਂਦੀ ਹੈ, ਜਾਂ ਚਿਰ ਪਿਆਸੀਆਂ ਪੌਣਾਂ ਕਿਸੇ ਸ਼ੀਤਲ ਘਟਾਵਾਂ ਦੇ ਨਾਲ ਮਿਲਾਪ ਪਾ ਲੈਣ, ਤਪਦੇ ਹੋਏ ਰੇਤ ਥਲਿਆਂ ਵਿਚ ਅਣਛੂਹੀਆਂ ਕਣੀਆਂ ਦਾ ਸਪਰਸ਼, ਅਨੋਖੀ ਜਿਹੀ ਠਾਰੀ ਦਾ ਅਹਿਸਾਸ ਕਰਾਉਂਦਾ ਹੋਵੇ, ਠੀਕ ਇਵੇਂ ਹੀ ਸਾਹਿਬ ਕੌਰ (ਮਾਤਾ) ਦੇ ਹਿਰਦੇ ਦੀ ਤਪਸ਼ ਕਲਗੀਧਰ ਦੇ ਸ਼ਾਖ਼ਸ਼ਾਤ ਦੀਦਾਰੇ ਪਾ ਕੇ ਬੇ-ਓੜਕ ਸ਼ੀਤਲ ਹੋ ਗਈ। ਉਹਨੂੰ ਦੁਨਿਆਵੀ ਸੰਜੋਗ ਓਪਰੇ-ਓਪਰੇ ਲੱਗਣ ਲੱਗ ਪਏ। ਉਹ ਤਾਂ ਕੇਵਲ ਹਜ਼ੂਰ ਦੀ ਸੇਵਾ ਤੇ ਕਿਸੇ ਮਹਾਨ ਕੌਮ ਦੀ ਸਦ-ਸਦੀਵੀਂ ਮਾਂ ਬਣਨ ਲਈ ਆਈ ਸੀ। ਭਲਾ ਉਹ ਆਪਣੇ ਕਦੀਮ ਤੋਂ ਦੁਰੇਡੀ ਹੋ ਕੇ ਸੰਤੁਸ਼ਟ ਕਿਵੇਂ ਰਹਿ ਸਕਦੀ ਸੀ ? ਦਿਨ ਰਾਤ ਮਿਲਾਪ ਦੀਆਂ ਮਿੰਨਤਾਂ ਨੇ ਮਾਲਕ ਨੂੰ ਰਿਝਾ ਲਿਆ। ਬਿਰਹੜੇ ਪ੍ਰਵਾਨ ਕਰ ਲਏ ਗਏ।

ਆਪ ਜੀ ਦਾ ਸਮੁੱਚਾ ਵਜੂਦ ਬਲਿਹਾਰ ਹੋ ਗਿਆ। ਉਹਨਾਂ ਬੇਬਾਕ ਸ਼ਰਧਾ ਤੇ ਆਚਰਣ ਦੀ ਪਵਿੱਤਰਤਾ ਭਰੀ ਸਚਿਆਈ ਨਾਲ ਗਦ-ਗਦ ਹੋ ਕੇ ਆਪਣੇ ਪੂਜ ਪਿਤਾ ਜੀ ਨੂੰ ਹੋਈ ਬੀਤੀ ਘਟਨਾ ਦਾ ਵਿਵਰਣ ਦੇ ਦਿੱਤਾ। ਨਾਲ ਹੀ ਆਪਣੇ ਦ੍ਰਿੜ੍ਹ ਇਰਾਦੇ ਦੀ ਪਕਿਆਈ ਵੀ ਦੱਸੀ। ਫਿਰ ਬੋਲੀ, "ਪਿਆਰੇ ਪਿਤਾ ਜੀਉ, ਮੇਰੇ ਦੁਨਿਆਵੀ ਰਿਸ਼ਤੇ ਦੀ ਤਲਾਸ਼ ਨਾ ਕਰਿਉ। ਮੈਂ ਦੀਨ ਦੁਨੀ ਦੇ ਮਾਲਕ ਕਲਗੀਧਰ ਜੀ ਦੀ ਅਮਾਨਤ ਹਾਂ। ਸ਼ਾਇਦ ਇਹ ਸਿਲਸਿਲਾ ਕਈ ਜਨਮਾਂ ਤੋਂ ਜਾਰੀ ਹੈ।" ਨਾਲ ਹੀ ਉਹਨਾਂ ਦਸਮੇਸ਼ ਜੀ ਨਾਲ ਹੋਏ ਸਾਖਿਆਤਕਾਰ ਵੀ ਬਿਆਨ ਕਰ ਦਿੱਤੇ। ਸੁਣ ਕੇ ਭਾਈ ਰਾਮੂੰ ਜੀ ਸ਼ਰਧਾ ਵਿਚ ਝੁਕ ਗਏ। ਸ੍ਰੀ ਹਜ਼ੂਰ ਦਾ ਨਾਮ ਸੁਣਦਿਆਂ ਹੀ ਮੂੰਹੋਂ ਨਿਕਲਿਆ, "ਧੰਨ ਹੋ ਸ੍ਰੀ ਦਸਮੇਸ਼ ਪਿਤਾ, ਆਪ ਧੰਨ ਹੋ।" ਉਹਨਾਂ ਦਾ ਹਿਰਦਾ ਚਹਿਕਿਆ ਕਿ ਉਹਨਾਂ ਦੀ ਬੇਟੀ ਗੁਰੂ ਗੋਬਿੰਦ ਸਿੰਘ ਦੀ ਪਤਨੀ ਬਣੇ। ਇਹੋ ਜਿਹੇ ਵਡਭਾਗ ਹੋਰ ਕੀ ਹੋ ਸਕਦੇ ਨੇ ? ਸੁਣ ਕੇ ਜਿਥੇ ਉਹਨਾਂ ਦੇ ਦਿਲ ਖ਼ੁਸ਼ੀ ਉਮਡੀ, ਉਥੇ ਹੀ ਇਕ ਦੁਖਦ ਛਾਇਆ ਵੀ ਉਹਨਾਂ ਦੇ ਚਿਹਰੇ 'ਤੇ ਆ ਗਈ। ਉਹ ਇਹ ਸੀ, ਬਈ ਉਹ ਕਈ ਵਾਰ ਸ੍ਰੀ ਅਨੰਦਪੁਰ ਜਾ ਕੇ ਹਜ਼ੂਰ ਦੇ ਦੀਦਾਰ ਕਰ ਚੁੱਕੇ ਸਨ। ਸ਼ਾਹਾਂ ਦੀ ਸ਼ਾਨ ਨੂੰ ਮਾਤ ਪਾਉਣ ਵਾਲੇ ਸ਼ਾਹਾਂ ਦੇ ਸ਼ਾਹ ਸਤਿਗੁਰੂ ਨਿਰਾਲੀ ਸ਼ਾਨ ਵਾਲੇ ਦੀ ਸ਼ਾਨ ਦਾ ਅੰਦਾਜ਼ਾ ਲਾ ਕੇ ਚਿੰਤਤ ਹੋ ਉਠੇ। ਉਹਨਾਂ ਸਾਹਵੇਂ ਆਪਣੀ ਜੀਵਨ ਸ਼ੈਲੀ ਤੇ ਹੋਂਦਿਕ ਪਰਿਵਾਰਕ ਮਿਆਰ ਚਿੰਤਾ ਦਾ ਵਿਸ਼ਾ ਸੀ। ਕਿਥੇ ਗੁਰੂ ਜੀ ਦਾ ਪ੍ਰਤਾਪ, ਕਿਥੇ ਆਮ ਪੱਧਰ 'ਤੇ ਵੱਸਦੇ ਰੋਹਤਾਸ ਵਾਸੀ। ਇਹ ਸੋਚ ਕੇ ਉਹ ਨਿਰਾਸ਼ ਹੋ ਗਿਆ, ਕਿਉਂਕਿ ਮੇਲ ਡਾਢਾ ਦੂਰੀ ਵਾਲਾ ਸੀ। ਉਹ ਸੋਚਦੇ, ਧੀ ਨੇ ਵਰ ਵੀ ਉਹ ਚੁਣ ਲਿਆ ਜੋ ਉੱਚ ਘਰਾਣਾ ਹੀ ਨਹੀਂ, ਸਗੋਂ ਉੱਚਿਆਂ ਦਾ ਵੀ

ਉੱਚਾ ਹੈ। ਧੀ ਦੇ ਬਚਨਾਂ ਦੀ ਉਹ ਉਲੰਘਣਾ ਵੀ ਨਹੀਂ ਸੀ ਕਰਨਾ ਚਾਹੁੰਦਾ। ਨਾਮ ਕਲਗੀਧਰ ਦਾ ਜੁੜ ਗਿਆ। ਫਿਰ ਉਹਨਾਂ ਧੀ ਨੂੰ ਆਮ ਕਰਕੇ ਨਹੀਂ ਸੀ ਪਾਲਿਆ, ਸਗੋਂ ਪੂਜਨੀਕ ਸ਼ਖ਼ਸੀਅਤ ਕਰਕੇ ਪਾਲਿਆ ਸੀ। ਇਕ ਪਾਸੇ ਚਿੰਤਾ ਦਾ ਆਲਮ ਸੀ ਤੇ ਦੂਜੇ ਪਾਸੇ ਉਹਨੂੰ ਹੌਸਲਾ ਵੀ ਵਧੇਰਾ ਹੋ ਆਇਆ, ਜਦੋਂ ਉਹਨਾਂ ਬੀਬੀ ਦੇ ਮੂੰਹੋਂ ਪੂਰਬਲੇ ਸਬੰਧਾਂ ਦੀ ਵਿਚਾਰ ਸੁਣੀ। ਉਹਨਾਂ ਨੂੰ ਆਸ ਹੋ ਆਈ ਕਿ ਗੁਰੂ ਤਾਂ ਗਰੀਬ ਨਿਵਾਜ਼ ਨੇ, ਆਪੇ ਬਹੁੜੀ ਕਰਨਗੇ। ਉਹ ਨਿਰਧਨਾਂ ਨੂੰ ਵੀ ਨਜ਼ਰ-ਅੰਦਾਜ਼ ਨਹੀਂ ਕਰਨਗੇ। ਉਹ ਧਨ ਭੂਮੀ ਤੇ ਸੰਸਾਰਕ ਵਡਿਆਈਆਂ ਨੂੰ ਨਹੀਂ ਮੰਨਦੇ, ਦਿਲਾਂ ਦੀਆਂ ਜਾਨਣਹਾਰੇ ਦਿਲਾਂ ਦੀਆਂ ਜਾਣ ਲੈਣਗੇ। ਉਹ ਸ਼ਰਧਾ ਪ੍ਰੇਮ ਤੇ ਸਚਿਆਈ ਦੇ ਹਾਮੀ ਹਨ। ਸਾਡੀਆਂ ਦਿਲੀ ਸੱਧਰਾਂ ਜ਼ਰੂਰ ਪੂਰੀਆਂ ਕਰਨਗੇ। ਭਾਈ ਰਾਮੂੰ ਨੇ ਬੜੇ ਦ੍ਰਿੜ੍ਹ ਇਰਾਦੇ ਨਾਲ ਕੋੜਮਾ ਇਕੱਠਾ ਕੀਤਾ ਤੇ ਕਿਹਾ ਕਿ ਉਹ ਜਾਨ ਤਨ ਵਾਰ ਕੇ ਵੀ ਕਲਗੀਧਰ ਤਕ ਪਹੁੰਚ ਕਰਨਗੇ। ਲਿਲਕਣੀਆਂ ਲੈਣਗੇ, ਅਰਦਾਸ ਜੁਹਾਰੀਆਂ ਕਰਨਗੇ। ਫਿਰ ਸਾਹਿਬ ਦੇਵਾਂ ਨੂੰ ਹਜ਼ੂਰ ਦੇ ਸਪੁਰਦ ਕਰ ਦੇਣਗੇ। ਪਰਿਵਾਰਕ ਫ਼ੈਸਲੇ ਤੋਂ ਬਾਅਦ ਆਖ਼ਰੀ ਫ਼ੈਸਲਾ ਗੁਰੂ ਦੀ ਸੰਗਤ 'ਤੇ ਛਡ ਦਿੱਤਾ। ਉਹਨਾਂ ਸੋਚਿਆ ਕਿ ਉਹ ਸ੍ਰੀ ਚੋਹਾ ਸਾਹਿਬ ਸੰਗਤ ਇਕੱਠੀ ਕਰਨਗੇ। ਫਿਰ ਫ਼ੈਸਲਾ ਸੰਗਤ ਵਿਚਾਰੇਗੀ। ਜੇ ਦਸਵੇਂ ਪਿਤਾ ਨੂੰ ਮਨਜ਼ੂਰ ਹੋਇਆ ਤਾਂ ਉਹ ਆਪੇ ਸੰਗਤ ਵਿਚ ਵੱਸ ਕੇ ਫ਼ੈਸਲਾ ਸਾਹਿਬ ਦੇਵਾਂ ਦੇ ਹੱਕ ਵਿਚ ਕਰ ਦੇਣਗੇ। ਭਾਈ ਰਾਮੂੰ ਜੀ ਦੇ ਹਿਰਦੇ 'ਚੋਂ ਨਿਕਲੀਆਂ ਬੇਬਾਕ, ਬੇਲਾਗ ਸਤਿਕਾਰਯੋਗ ਵਡਿਆਈਆਂ ਨੂੰ ਸੁਣ ਕੇ ਰੋਹਤਾਸ ਵਾਸੀ ਮਾਨੋਂ ਨੀਲੇ ਅੰਬਰਾਂ ਤਕ ਉਛਲ ਪਏ। ਕਿੰਨੇ ਸੁਹਾਵਣੇ ਭਾਗ ਹੋਣਗੇ ਰੋਹਤਾਸ ਵਾਸੀਆਂ ਦੇ, ਜਦੋਂ ਇਹਨਾਂ ਦਾ ਸਬੰਧ ਕਲਗੀਧਰ ਨਾਲ ਜੁੜ ਜਾਏਗਾ। ਆਖ਼ਰ ਬੇ-ਅਖ਼ਤਿਆਰ ਸ਼ਰਧਾ ਨੇ ਪੂਰਨ ਤੌਰ 'ਤੇ ਬੀਬੀ ਜੀ ਦਾ ਸੰਜੋਗ ਤੇ ਅਰਦਾਸਾ ਕਲਗੀਧਰ ਜੀ ਦੇ ਨਾਲ ਕਰ ਦਿੱਤਾ। ਗੁਰਵਾਕ ਹੈ 'ਵਿਚਿ ਸੰਗਤਿ ਹਰਿ ਪ੍ਰਭਿ ਵਸੈ ਜੀਉ' ਸੰਗਤ ਵਿਚ ਗੁਰੂ ਦਾ ਵਾਸ ਹੁੰਦਾ ਹੈ। ਜਦੋਂ ਕੋਈ ਮਨ ਦੀਆਂ ਬੇ-ਥਵ੍ਹੀਆਂ ਹੁੱਜਤਾਂ ਛਡ ਕੇ ਗੁਰੂ ਦੀ ਦੱਸੀ ਮੱਤ 'ਤੇ ਅਮਲ ਕਰਦਾ ਹੈ ਤਾ ਗੁਰੂ ਮਿਹਰਬਾਨ ਹੋ ਕੇ ਗੁਰਸਿੱਖ ਦੀ ਰਸਨਾ ਤੇ ਹਿਰਦੇ ਵਿਚ ਆਪ ਵੱਸ ਜਾਂਦਾ ਹੈ। ਚੋਜੀ ਪ੍ਰੀਤਮ ਨੇ ਕਈ ਜਨਮਾਂ ਤੋਂ ਜੀਵਨ ਸਾਥੀ ਲਈ ਸੰਗਤਾਂ ਵਿਚ ਪ੍ਰੇਰਣਾ ਭਰ ਦਿੱਤੀ। ਭਾਈ ਗੋਪਾਲ ਜੀ ਨੇ ਕਿਹਾ:

"ਸਾਧ ਸੰਗਤ ਜੀਉ, ਗੁਰੂ ਵਿਚ ਤੇ ਸੰਗਤ ਵਿਚ ਭੰਬੀਰੀ ਦੇ ਪਰਦੇ ਵਰਗਾ ਪਰਦਾ ਹੁੰਦਾ ਹੈ, ਜੋ ਸੱਚੀ ਸ਼ਰਧਾ ਅਰ ਅਟੱਲ ਭਰੋਸੇ ਨਾਲ ਤਾਰ-ਤਾਰ ਹੋ ਜਾਂਦਾ ਏ। ਇਸ ਤਰ੍ਹਾਂ ਅਣਡਿੱਠ ਸਤਿਗੁਰੂ ਸ਼ਾਖਸ਼ਾਤ ਹਾਜ਼ਰ-ਨਾਜ਼ਰ ਦਿੱਸਣ ਲੱਗ ਪੈਂਦੇ ਹਨ। ਯਥਾ:

**ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੁਰਾਇਓ ॥੩॥**

(ਪੰਨਾ ੬੨੪)

ਭਰਮ ਗੜ੍ਹ ਟੁੱਟ ਗਿਆ। ਹੁਣ ਬੀਬੀ ਸਾਹਿਬ ਦੇਵੀ ਜਗਤ ਮਾਤਾ ਦੀ ਸ਼ਕਲ ਅਖ਼ਤਿਆਰ ਕਰ ਗਈ। ਉੱਚਿਆਂ ਦੀ ਉਚਿਆਈ ਦਾ ਅਹਿਸਾਸ ਉਹਨਾਂ ਦੀ ਨਿਮਰਤਾ ਤੋਂ ਲੱਗ ਜਾਂਦਾ ਹੈ। ਸੰਗਤਾਂ ਦੀ ਨਿਮਰਤਾ ਨੇ ਪੋਠੋਹਾਰ ਦੀ ਧਰਤੀ ਨੂੰ ਰਹਿੰਦੀ ਦੁਨੀਆਂ ਤਕ ਵੱਡਿਆਂ ਕਰ ਦਿੱਤਾ। ਅਖ਼ੀਰ ਫ਼ੈਸਲਾ ਹੋਇਆ ਕਿ ਪੂਰੇ ਇਲਾਕੇ ਦੀ ਸੰਗਤ ਇਕੱਠੀ ਹੋ ਕੇ ਬੀਬੀ ਦਾ ਡੋਲਾ ਲੈ ਕੇ ਅਨੰਦਪੁਰ ਸਾਹਿਬ ਹਾਜ਼ਰ ਹੋਏਗੀ। ਮਿਥੇ ਪ੍ਰੋਗਰਾਮ ਅਨੁਸਾਰ ਸੰਗਤਾਂ ਦੀ ਇਕੱਤਰਤਾ ਚਸ਼ਮਾ ਸਾਹਿਬ ਹੋ ਗਈ। ਦੂਰੋਂ ਨੇੜਿਉਂ ਸੰਗਤਾਂ ਸ੍ਰੀ ਅਨੰਦਪੁਰ ਸਾਹਿਬ ਜਾਣ ਲਈ ਤਿਆਰ ਹੋ ਆਈਆਂ। ਜਿਨ੍ਹਾਂ ਦੇ ਹਿਰਦੇ ਗਦ-ਗਦ ਸਨ ਕਿ ਉਹ ਸ੍ਰੀ ਦਸਮੇਸ਼ ਦੇ ਦਰਸ਼ਨ ਕਰਨਗੇ। ਉਹਨਾਂ ਦਾ ਜੀਵਨ ਸਫਲਾ ਹੋਏਗਾ। ਕੜਾਹ ਪ੍ਰਸ਼ਾਦਿ ਦੀਆ ਦੇਗਾਂ ਹੋਈਆਂ। ਉਪਰੰਤ ਸ੍ਰੀ ਹਜ਼ੂਰ ਦੇ ਚਰਨਾਂ ਵਿਚ ਅਰਦਾਸਾ ਸੋਧਿਆ ਗਿਆ। ਯਕੀਨ ਨਾਲ ਭਰ ਕੇ ਸੰਗਤਾਂ ਨੇ ਡੋਲਾ ਅਰਪਣੇ ਲਈ ਸ੍ਰੀ ਅਨੰਦਪੁਰ ਨੂੰ ਚਾਲੇ ਪਾ ਦਿੱਤੇ।



## ਕਾਫ਼ੀ

**ਮੇਹਰ ਗੁਰੂ ਦੀ ਹੋਈ ਚੁਫੇਰੇ ਹਰ ਦਿਲ ਖ਼ੁਸ਼ੀਆਂ ਛਾਈਆਂ।**
**ਤਨ ਮਨ ਤੋਂ ਜੋ ਹੋ ਜਾਏ ਉਹਦਾ, ਪਾਵੇ ਖ਼ੂਬ ਵਡਿਆਈਆਂ।**
**ਦਿਲ 'ਚ ਤਾਂਘ ਪ੍ਰੀਤਮ ਦੀ ਵੱਸੇ, ਹਿਰਦੇ ਸੱਧਰਾਂ ਲਾਈਆਂ।**
**ਵੰਨੋ-ਵੰਨੀਂ ਭੇਟਾ ਲੈ ਕੇ, ਕਰ ਲਈਆਂ ਜਾਂ ਧਾਈਆਂ।**
**ਅੱਗੜ ਪਿੱਛੜ ਵਾਹੋਦਾਹੀ, ਰਸਤੇ ਧੂੜਾਂ ਪਾਈਆਂ।**
**ਸੈਂਕੜੇ ਕੋਹਾਂ ਪੰਧ ਮੁਕਾ ਕੇ, ਸੰਗਤਾਂ ਦਰ 'ਤੇ ਆਈਆਂ।**
**ਪਾ ਕੇ ਦਰਸ ਨਿਹਾਲ ਨੇ ਹੋਈਆਂ, ਰੂਹਾਂ ਜੋ ਸੱਧਰਾਈਆਂ।**
**ਵੇਖ ਕੇ ਰੌਣਕ ਦਰ ਸਾਂਈਂ ਦੇ, ਹਿਰਦੇ ਠੰਢਕਾਂ ਪਾਈਆਂ।**
**ਨਦਰੋ ਨਦਰ ਮਿਲੀ ਵਡਿਆਈ, ਰੀਝਾਂ ਖ਼ੂਬ ਜਗਾਈਆਂ।**
**ਦੇਵਤਿਆਂ ਜਾ ਦਰਸ਼ਨ ਪਾਏ, ਮਿਲੀਆਂ 'ਅਜ਼ਾਦ' ਵਧਾਈਆਂ।**

ਸੰਗਤਾਂ ਆਪਣੇ-ਆਪਣੇ ਮਨ ਦੀਆਂ ਸਵੱਛ ਇੱਛਾਵਾਂ ਲੈ ਕੇ ਅਨੰਦਪੁਰ ਪੁੱਜ ਗਈਆਂ। ਭਾਵੇਂ ਉਹ ਸੈਂਕੜੇ ਮੀਲਾਂ ਦਾ ਪੰਧ ਕਰ ਕੇ ਆਏ ਸਨ, ਫਿਰ ਵੀ ਉਹਨਾਂ ਦੇ ਚੇਹਰੇ 'ਤੇ ਆਲਸ ਜਾਂ ਥਕਾਣ ਦਾ ਕੋਈ ਚਿੰਨ੍ਹ ਨਹੀਂ ਸੀ ਦਿੱਸ ਰਿਹਾ। ਨਿਰਮਲ ਆਸ ਤੇ ਤਾਂਘ ਹੀ ਕਿਸੇ ਮੰਜ਼ਿਲ ਤੇ ਪੁਜਣ ਦਾ ਵਸੀਲਾ ਹੁੰਦੈ। ਸੰਗਤਾਂ

ਸ਼ਾਮ ਪੈਂਦਿਆਂ-ਪੈਂਦਿਆਂ ਨਾਨਕੀ ਚੱਕ[1] ਉਤਰ ਆਈਆਂ। ਜਣੀਜਾਣ ਸਤਿਗੁਰਾਂ ਦੇ ਹੁਕਮ ਸਦਕਾ ਸੰਗਤਾਂ ਦੇ ਅਰਾਮ ਦਾ ਇੰਤਜ਼ਾਮ ਕੀਤਾ ਗਿਆ। ਅੰਮ੍ਰਿਤ ਵੇਲੇ ਦੀ ਉਡੀਕ ਖ਼ਤਮ ਹੋਈ। ਅਨੰਦਾਂ ਦੀ ਪੁਰੀ ਵਿਚ ਗੁਰਬਾਣੀ ਦੇ ਅਵਾਜ਼ੇ ਗੂੰਜਣ ਲੱਗ ਪਏ। ਸ੍ਰੀ ਆਸਾ ਜੀ ਦੀ ਵਾਰ ਦੇ ਕੀਰਤਨ ਸ਼ੁਰੂ ਹੁੰਦਿਆਂ ਹੀ ਦੀਵਾਨ ਖਚਾ-ਖਚ ਭਰ ਗਿਆ। ਬੜਾ ਮਿੱਠਾ ਵਾਤਾਵਰਣ ਸੀ। ਇੰਝ ਜਾਪਦਾ ਸੀ ਜਿਵੇਂ ਅੱਜ ਕੁਝ ਅਨੋਖਾ ਵਾਪਰਨ ਵਾਲਾ ਹੈ। ਅਲੌਕਿਕ ਦ੍ਰਿਸ਼ ਨੂੰ ਵੇਖ ਕੇ ਸੰਗਤਾਂ ਦੀਆਂ ਨਜ਼ਰਾਂ ਵਿਚ ਉਤਸੁਕਤਾ ਝਲਕਾਰੇ ਮਾਰ ਰਹੀ ਸੀ। ਮਾਨੋ ਅੱਜ ਕੋਈ ਸ਼ਗਨਾਂ ਦਾ ਦਿਨ ਹੋਵੇ। ਰਬਾਬੀ ਸਿੰਘਾਂ ਦੇ ਸੁਰੀਲੇ ਗਲੇ ਮਿੱਠੀ ਬਾਣੀ ਨਾਲ, ਜਿਵੇਂ ਮਿਸ਼ਰੀ ਵੰਡ ਰਹੇ ਸਨ। ਹੁਣ ਸੰਗਤਾਂ ਦੇ ਦਿਲ ਦੀ ਆਖ਼ਰੀ ਸੱਧਰ ਸੀ ਕਿ ਹਜ਼ੂਰ ਕਦੋਂ ਦੀਵਾਨ ਵਿਚ ਆਉਣ, ਤਾਂਕਿ ਉਹਨਾਂ ਦਾ ਦੀਦਾਰ ਪਾ ਕੇ ਲੁੱਠੀਆਂ ਰੂਹਾਂ ਸ਼ੀਤਲ ਹੋ ਜਾਣ। ਸਤਿਗੁਰੂ ਜੀ ਜਨ ਕਲਿਆਣ ਲਈ ਨੂਰਾਨੀ ਦੀਦਾਰ ਬਖ਼ਸ਼ਣ ਲਈ ਦਰਬਾਰ ਵਿਚ ਆ ਪਹੁੰਚੇ।

## ਜੰਗਲਾ



**ਪਾਲਣਹਾਰੇ ਸਤਿਗੁਰੁ ਸੱਚੇ ਕੌਤਕ ਖ਼ੂਬ ਰਚਾਏ।**
**ਹੱਥ ਵਿਚ ਤੇਗ ਨੂਰ ਸਾਂਈਂ ਦੇ, ਸ਼ਸਤਰ ਖ਼ੂਬ ਸਜਾਏ।**
**ਪਹਿਣ ਪੁਸ਼ਾਕਾ ਕੇਸਰੀ ਬਾਣਾ, ਕਲਗੀ ਤੋੜੇ ਲਾਏ।**
**ਪਹੁੰਚੇ ਵਿਚ ਦੀਵਾਨ ਦੇ ਸਤਿਗੁਰੂ, ਸੰਗਤਾਂ ਸੀਸ ਝੁਕਾਏ।**

ਸੰਗਤਾਂ ਨੇ ਉਠ ਕੇ ਗੁਰੂ ਜੀ ਦਾ ਇਸਤਕਬਾਲ ਕੀਤਾ, ਜੈਕਾਰਿਆਂ ਨਾਲ ਅਨੰਦਪੁਰੀ ਗੂੰਜ ਉੱਠੀ। ਪਿਆਸੀਆਂ ਆਤਮਾਵਾਂ ਦਰਸ਼ਨ ਕਰ ਕੇ ਤ੍ਰਿਪਤ

---

1. ਚੱਕ ਨਾਨਕੀ ਸ੍ਰੀ ਅਨੰਦਪੁਰ ਸਾਹਿਬ ਦੇ ਇਕ ਹਿੱਸੇ ਦਾ ਨਾਮ ਸੀ ਜੋ ਉਜੜੇ ਪਿੰਡ ਮਾਖੋਵਾਲ ਦਾ ਹਿੱਸਾ ਸੀ। ਇਹ ਰਿਆਸਤ ਕਹਿਲੂਰ ਦਾ ਪਿੰਡ ਸੀ। ਇਹਦਾ ਰਾਜਾ ਦੀਪ ਚੰਦ ਕਹਿਲੂਰੀਆ ਸਵਰਗਵਾਸ ਹੋ ਗਿਆ ਤਾਂ ਰਿਆਸਤ ਦਾ ਪ੍ਰਬੰਧ ਉਸ ਦੀ ਰਾਣੀ ਦੇ ਸਪੁਰਦ ਹੋਇਆ। ਭੀਮ ਚੰਦ ਅਜੇ ਦਸ ਵਰ੍ਹਿਆਂ ਦਾ ਸੀ, ਉਹਦੇ ਚਾਚਾ ਮਾਣਕ ਚੰਦ ਨੇ ਵੀ ਸਿਆਸਤ ਦੀ ਸੇਵਾ ਵਿਚ ਯੋਗਦਾਨ ਪਾਇਆ। ਸ੍ਰੀ ਗੁਰੂ ਤੇਗ ਬਹਾਦਰ ਜੀ ਰਾਣੀ ਦੇ ਸੱਦੇ 'ਤੇ ਬਿਲਾਸਪੁਰ ਗਏ, ਜਿਥੇ ਉਹਨਾਂ ਨੂੰ ਨਵਾਂ ਨਗਰ ਆਬਾਦ ਕਰਨ ਲਈ ਪਿੰਡ ਲੋਧੀਪੁਰ ਅਤੇ ਪਿੰਡ ਸਹੋਂਦਾ, ਪਿੰਡ ਮਾਖੋਵਾਲ ਦੀ ਜ਼ਮੀਨ ਦਿੱਤੀ ਗਈ, ਜਿਸ ਦਾ ਮੁੱਲ ਗੁਰੂ ਸਾਹਿਬਾਂ (ਨੌਵੇਂ) ਨੇ ਤਾਰ ਦਿੱਤਾ। ਦਮਦਮਾ ਸਾਹਿਬ ਵਾਲੇ ਥਾਂ 'ਤੇ ਇਤਿਹਾਸਕ ਨਗਰ ਨਾਨਕੀ ਚੱਕ ਦੀ ਮੋੜ੍ਹੀ 1722 ਬਿਕਰਮੀ 21 ਹਾੜ ਦਿਨ ਸੋਮਵਾਰ (19 ਜੂਨ 1665 ਈ.) ਨੂੰ ਰੱਖੀ। ਅਨੰਦਪੁਰ ਦਾ ਨਾਮ ਸ੍ਰੀ ਦਸਮੇਸ਼ ਪਿਤਾ ਜੀ ਨੇ ਉਦੋਂ ਦਿੱਤਾ ਜਦੋਂ ਉਹ ਪਹਿਲੀ ਵਾਰ ਪਟਨਾ ਸਾਹਿਬ ਤੋਂ ਇਥੇ ਆਏ। ਦੱਸਿਆ ਜਾਂਦਾ ਹੈ ਕਿ ਕਲਗੀਧਰ ਜੀ ਨੇ ਸ੍ਰੀ ਅਨੰਦੁ ਸਾਹਿਬ ਦਾ ਜਾਪ ਕਰਕੇ ਨਗਰ ਪ੍ਰਵੇਸ਼ ਕੀਤਾ। (ਅਜ਼ਾਦ)

ਹੋਈਆਂ। ਦਸਵੰਧ ਦੀਆਂ ਭੇਟਾਵਾਂ ਭੇਟ ਕਰ ਕੇ ਮੇਵੜਿਆਂ ਪਾਸੋਂ ਅਰਦਾਸੇ ਕਰਾਏ ਗਏ। ਸਤਿਗੁਰੂ ਜੀ ਨੇ ਆਪਣੀ ਨਿਰਮਲ ਰਸਨਾ ਤੋਂ ਸਭ ਨੂੰ ਅਸੀਸਾਂ ਬਖ਼ਸ਼ੀਆਂ, ਜਿਸ ਨਾਲ ਸੰਗਤਾਂ ਦਾ ਜੀਵਨ ਨਿਹਾਲ ਹੋ ਗਿਆ। ਉਸੇ ਪਲ, ਗੁਰੂ ਜੀ ਦੇ ਅਤਿ ਨਿਕਟਵਰਤੀ ਸਿੰਘ ਭਾਈ ਮਨੀ ਸਿੰਘ (ਸ਼ਹੀਦ) ਦਰਬਾਰ ਆ ਪੁੱਜੇ। ਉਹਨਾਂ ਨਾਲ ਭਾਈ ਰਾਮੂੰ ਜੀ, ਮਾਤਾ ਜਸਦੇਈ ਜੀ, ਭਾਈ ਗੋਪਾਲ ਜੀ ਅਤੇ ਪੋਠੋਹਾਰੀ ਸੰਗਤ ਦੇ ਨਾਲ ਮੁਖੀ ਸੱਜਣ ਵੀ ਸਨ। ਮਾਤਾ ਸਾਹਿਬ ਕੌਰ ਨੂੰ ਸਾਦ-ਮੁਰਾਦੇ ਡੋਲੇ ਦੇ ਰੂਪ ਵਿਚ ਲੈ ਕੇ ਹਜ਼ੂਰ ਦੇ ਚਰਨਾਂ ਵਿਚ ਖਲੋ ਗਏ। ਭਾਈ ਰਾਮੂੰ ਜੀ ਗਲ ਪੱਲਾ ਪਾ ਕੇ ਹਜ਼ੂਰ ਦੇ ਚਰਨਾਂ 'ਤੇ ਝੁਕ ਗਏ। ਉਹਦੇ ਬੁੱਲ੍ਹਾਂ 'ਤੇ ਮਾਸੂਮ ਤਰਲਿਆਂ ਨੇ ਜਿਵੇਂ ਹਲਚਲ ਮਚਾ ਦਿੱਤੀ।

## ਡਿਉਢ ਛੰਦ

**ਹੱਥ ਬੰਨ੍ਹ ਰਾਮੂੰ ਅਰਜ਼ ਗੁਜ਼ਾਰਦਾ, ਸੁਣੀ ਗੁਰੂ ਪਿਆਰਿਆ।**
**ਪੋਠੋਹਾਰ ਇਲਾਕੇ ਤੋਂ ਮੈਂ ਆਇਆ ਚੱਲ ਕੇ ਗਰਜ਼ਾਂ ਦਾ ਮਾਰਿਆ।**
**ਕਰੋ ਪ੍ਰਵਾਨ ਮੇਰੀ ਸੱਚੀ ਆਸ ਨੂੰ, ਠੰਢੀ ਕਰੋ ਆਤਮਾ।**
**ਕਰੋ ਪ੍ਰਵਾਨ ਪੁੱਤਰੀ ਦੇ ਦਾਨ ਨੂੰ, ਮੇਰੇ ਪਰਮਾਤਮਾ।**
**ਬੀਬੀ ਦਾ ਸੰਜੋਗ ਆਪ ਨੇ ਬਣਾਇਆ ਹੈ, ਸਿੱਧਾ ਆਪ ਨਾਲ ਜੀ।**
**ਕੌਤਕ ਰਚਾਇਆ ਆਪ ਨੇ ਪਿਆਰਿਆ, ਪਾ ਕੇ ਮੋਹ ਜਾਲ ਜੀ।**
**ਕਰੋ ਪ੍ਰਵਾਨ ਚਰਨਾਂ ਦੀ ਦਾਸੀ ਨੂੰ, ਛੱਡ ਕੇ ਖ਼ਿਆਲ ਜੇ।**
**ਹੋਊ ਠੰਢੀ ਠਾਰ ਆਤਮਾ ਨਿਮਾਣੇ ਦੀ, ਕਰਦੋ ਨਿਹਾਲ ਜੇ।**
**ਬੀਬੀ ਨੇ ਕਮਾਣਾ ਨਹੀਂ ਹੋਰ ਰਿਸ਼ਤਾ, ਬੀਬੀ ਦਾ ਵਿਚਾਰ ਹੈ।**
**ਤਨ ਮਨ ਭੇਟਾ ਆਪ ਦੀ ਸਦਾਉਂਦੀ ਹੈ, ਕਰਮਾਂ ਦੀ ਸਾਰ ਹੈ।**
**ਕਰ ਕੇ ਨਜ਼ਰ ਹਿਰਦੇ ਵਸਾ ਲਵੋ, ਸੱਦ ਕੇ ਨਿਮਾਣੀ ਨੂੰ।**
**'ਅਜ਼ਾਦ' ਜੀ ਮਿਲਾਵੋ ਚਰਨਾਂ ਦੇ ਨਾਲ ਜੀ, ਪੂਰੀ ਜੋ ਕਹਾਣੀ ਨੂੰ।**

ਬ੍ਰਹਮ-ਗਿਆਨ ਵਿਚ ਪਹੁੰਚੇ ਭਾਈ ਮਨੀ ਸਿੰਘ ਨੇ ਭਾਈ ਰਾਮੂੰ ਜੀ ਤੋਂ ਸਾਰੀ ਵਾਰਤਾ ਸੁਣ ਲਈ। ਉਪਰੰਤ ਅੰਤਰਜਾਮੀ ਸਤਿਗੁਰਾਂ ਦੇ ਚਰਨਾਂ ਨਾਲ ਬਿਰਤੀ ਜੋੜ ਕੇ ਭਾਈ ਰਾਮੂੰ ਜੀ ਨੂੰ ਹੌਸਲਾ ਦਿੱਤਾ ਤੇ ਕਿਹਾ, "ਭਾਈ ਜੀ, ਤੁਸੀਂ ਬਿਹਬਲ ਨਾ ਹੋਵੋ। ਇਹ ਜੋ ਸੰਜੋਗ ਹੈ ਬੜਾ ਪੁਰਾਣਾ ਹੈ। ਇਹ ਕੋਈ ਅਗੰਮੀ ਖੇਡ ਹੈ, ਜੋ ਬਾਜ਼ਾਂ ਵਾਲੇ ਆਪ ਵਰਤਾ ਰਹੇ ਨੇ। ਸ਼ਾਇਦ ਇਹ ਖੇਡ ਵਾਪਰਨੀ ਹੀ ਇਵੇਂ ਸੀ। ਇਹ ਉੱਤਮ ਸਿੱਟੇ ਉਹ ਖ਼ੁਦ ਹੀ ਕੱਢਣਗੇ। ਮਾਤਾ ਜੀ ਦੀ ਨਿਸ਼ਠਾ, ਆਪ ਜੀ ਦੀ ਸੇਵਾ, ਸੰਗਤ ਦਾ ਪਵਿੱਤਰ ਕਰਮ ਪ੍ਰਵਾਨ ਹੋਵੇਗਾ। ਤੁਸੀਂ ਆਪਣੇ ਗੁਰੂ

'ਤੇ ਭਰੋਸਾ ਰੱਖੋ।" ਭਾਈ ਮਨੀ ਸਿੰਘ ਦੇ ਬਚਨਾਂ ਨੇ ਰਾਮੂੰ ਜੀ ਦੇ ਹੌਸਲੇ ਨੂੰ ਚੌਗੁਣਾ ਕਰ ਦਿੱਤਾ। ਉਹ ਵੱਡੇ ਹੌਸਲੇ ਨਾਲ ਬੀਬੀ ਨੂੰ ਲੈ ਕੇ ਹਜ਼ੂਰ ਦੇ ਚਰਨਾਂ ਵਿਚ ਆ ਖਲੋਤੇ। ਮਾਤਾ ਜੀ ਦਾ ਲਿਬਾਸ ਬੜਾ ਸਾਦਾ ਸੀ। ਮਗਰ ਦੀਵਾਨ ਦਾ ਮਾਹੌਲ ਬੜਾ ਰਸ-ਭਰਿਆ ਰੰਗੀਨ ਬਣਿਆ ਪਿਆ ਸੀ। ਸ਼ਬਦ ਵੀ ਮੰਗਲਾਚਾਰ ਦੇ ਪੜ੍ਹੇ ਜਾ ਰਹੇ ਸਨ:

**ਮੰਗਲ ਸਾਜੁ ਭਇਆ ਪ੍ਰਭੁ ਅਪਨਾ ਗਾਇਆ ਰਾਮ ॥**
**ਅਬਿਨਾਸੀ ਵਰੁ ਸੁਣਿਆ ਮਨਿ ਉਪਜਿਆ ਚਾਇਆ ਰਾਮ ॥**

*(ਪੰਨਾ ੮੪੫)*

ਸੰਗਤਾਂ ਵਿਚ ਖਲੋ ਕੇ ਚੱਟਾਨ ਵਰਗੇ ਹੌਸਲੇ ਨਾਲ ਰਾਮੂੰ ਜੀ ਦਾ ਇਹ ਕਹਿਣਾ ਕਿ ਬੀਬੀ ਦੀ ਕੀ ਪ੍ਰਤਿੱਗਿਆ ਹੈ। ਐਨਾ ਹੌਸਲਾ! ਸੰਗਤਾਂ ਸੋਚ ਰਹੀਆਂ ਸਨ, ਜ਼ਰੂਰ ਇਸ ਦੇ ਪਿੱਛੇ ਕਲਗੀਧਰ ਦਾ ਕੋਈ ਕੌਤਕ ਹੋਵੇਗਾ। ਵਰਨਾ ਸ਼ਾਹਾਂ ਦੇ ਸ਼ਾਹ ਅੱਗੇ ਐਨਾ ਹੌਸਲਾ ਕੌਣ ਕਰੇਗਾ! ਸੰਗਤਾਂ ਦਙ ਵੱਟ ਰਹੀਆਂ ਸਨ, ਇਕ ਸੁਆਲ ਸੀ, ਜੋ ਹਰ ਹਿਰਦੇ ਅੰਦਰ ਖੌਰੂ ਪਾ ਰਿਹਾ ਸੀ। ਹੁਣ ਕੀ ਹੋਵੇਗਾ? ਕੀ ਗੁਰੂ ਜੀ ਇਹਨੂੰ ਵੱਡੀ ਗੁਸਤਾਖ਼ੀ ਸਮਝਣਗੇ ਜਾਂ ਮਿਹਰ ਦੇ ਦਰ ਖੋਲ੍ਹਣਗੇ। ਸਭਨਾਂ ਹਜ਼ੂਰ ਦੇ ਚੇਹਰੇ ਵੱਲ ਨਿਹਾਰਿਆ। ਹਜ਼ੂਰ ਦੇ ਪਵਿੱਤਰ ਮੁਖਾਰਬਿੰਦ 'ਤੇ ਕੋਈ ਅਨੋਖਾ ਰਹੱਸ ਝਲਕਾਂ ਮਾਰਦਾ ਦਿੱਸਿਆ। ਸੰਗਤਾਂ ਦੀ ਆਸ ਅਨੁਸਾਰ:



**ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ ॥**
**ਹਉ ਸੰਮਲਿ ਥਕੀ ਜੀ ਓਹੁ ਕਦੇ ਨ ਬੋਲੈ ਕਉਰਾ ॥**

*(ਪੰਨਾ ੭੮੪)*

ਬੜੇ ਮਿੱਠੇ ਲਹਿਜੇ ਵਿਚ ਬੋਲਦਿਆਂ ਅੰਮ੍ਰਿਤ-ਮਈ ਬਚਨਾਂ ਨਾਲ ਭਾਈ ਰਾਮੂੰ ਜੀ ਨੂੰ ਸੰਬੋਧਨ ਕੀਤਾ:

## ਝੋਕ

**ਸੁਣ ਕੇ ਗੱਲ ਰਾਮੂੰ ਵਾਲੀ ਸਤਿਗੁਰੂ ਮੁਸਕਾਉਂਦੇ ਜੀ।**
**ਜਾਣ ਕੇ ਭੇਤ ਅਗੰਮੀ ਮੁਖੋਂ ਫੁਰਮਾਉਂਦੇ ਜੀ।**
**ਕਰਦੇ ਫ਼ੁਰਮਾਨ ਉਚੇਰਾ, ਦਿਲ ਤੋਂ ਸਮਝਾਉਂਦੇ ਜੀ।**
**ਕੀਤਾ ਪ੍ਰਣ ਅਸਾਂ ਉਚੇਰਾ, ਛੱਡ ਕੇ ਜੰਜਾਲ ਜੀ**
**ਹੱਠ ਦੇ ਤਾਈਂ ਛੱਡੋ ਭਾਈ ਜੀ, ਕਰ ਕੇ ਖ਼ਿਆਲ ਜੀ।**
**ਅਸਾਂ ਹੈ ਪ੍ਰਣ ਨਿਭਾਉਣਾ।**

## 42—ਮਾਤਾ ਸਾਹਿਬ ਕੌਰ

**ਗਲ ਵਿਚ ਪਾ ਪੱਲਾ, ਹੰਝੂ ਅੱਖਾਂ 'ਚੋਂ ਕੇਰ ਕੇ।**
**ਬੋਲੇ ਰਾਮੂੰ ਭਾਈ ਅੱਗੋਂ, ਬਿਨਤੀ ਉਚੇਰ ਕੇ।**
**ਲਾਜ ਨੂੰ ਰੱਖੋ ਦਾਤਾ, ਛੱਡਦੇ ਕਿਉਂ ਹੇਰ ਕੇ।**
**ਝੁਕੇ ਹੋਏ ਸੀਸ ਦਾ ਦਾਤਾ, ਰੱਖ ਲਉ ਜੇ ਮਾਨ ਨੂੰ।**
**ਕਰ ਲਉ ਪ੍ਰਵਾਨ ਸ਼ਹਿਨਸ਼ਾਹ, ਪੁੱਤਰੀ ਦੇ ਦਾਨ ਨੂੰ।**
**ਮੰਨ ਲਉ ਅਰਦਾਸ ਅਸਾਡੀ।**
**ਬਹੁਤਾ ਹੱਠ ਰਾਮੂੰ ਭਾਈ, ਚੰਗਾ ਨਹੀਂ ਹੋਂਵਦਾ।**
**ਮੋੜੇ ਜੋ ਬਚਨ ਗੁਰਾਂ ਦੇ, ਸੁਖ ਦਾ ਨਹੀਂ ਸੌਂਵਦਾ।**
**ਭਾਣੇ ਵਿਚ ਰਹਿਣ ਵਾਲੜਾ, ਔਕੜ ਨਹੀਂ ਛੋਂਵਦਾ।**
**ਛੱਡ ਕੇ ਇਹ ਖ਼ਿਆਲ ਛੁਟੇਰੇ, ਸੁਰਤ ਸੰਭਾਲ ਜੀ।**
**ਕੀਤਾ ਹੈ ਪ੍ਰਣ ਅਸਾਂ ਨੇ, ਛੱਡ ਕੇ ਜੰਜਾਲ ਜੀ।**
**ਅਸਾਂ ਹੈ ਪ੍ਰਣ ਨਿਭਾਉਣਾ।**
**ਦਾਤਾ ਇਹ ਹੱਠ ਨਹੀਂ ਮੇਰੇ, ਮੇਰੀਆਂ ਅਰਜ਼ੋਈਆਂ ਨੇ।**
**ਸੱਧਰਾਂ ਦੇ ਰਤਨਾਂ ਦੇ ਨਾਲ, ਲੜੀਆਂ ਪਰੋਈਆਂ ਨੇ।**
**ਧੀਆਂ ਜੁਆਨ ਕਦੇ ਕਿਸੇ ਘਰੇ ਲੁਕੋਈਆਂ ਨੇ।**
**ਸ਼ਾਦੀ ਬਿਨ ਫ਼ਰਜ਼ ਅਧੂਰੇ ਕੱਟਦੇ ਨੇ ਸ਼ਾਨ ਨੂੰ।**
**ਕਰ ਲਉ ਪ੍ਰਵਾਨ ਸ਼ਹਿਨਸ਼ਾਹ, ਪੁੱਤਰੀ ਦੇ ਦਾਨ ਨੂੰ।**
**ਮੰਨ ਲਉ ਅਰਦਾਸ ਅਸਾਡੀ।**



ਹਜ਼ੂਰ ਨੇ ਕਿਹਾ, "ਰਾਮੂੰ ਜੀ, ਅਸਾਂ ਗ੍ਰਿਹਸਥ ਧਰਮ ਤੋਂ ਸੰਨਿਆਸ ਲੈ ਕੇ ਬ੍ਰਹਮਚਰਜ ਧਾਰਨ ਕਰ ਲਿਆ ਹੈ। ਇਸ ਲਈ ਅਸੀਂ ਕੋਈ ਹੋਰ ਸ਼ਾਦੀ ਨਹੀਂ ਕਰ ਸਕਦੇ। ਅਸਾਂ ਕਈ ਕਾਰਜ ਕਰਨੇ ਹਨ, ਜੋ ਦੁਖੀਆਂ ਦੇ ਹਿਤ ਲਈ ਨੇ। ਅਸੀਂ ਕਿਸੇ ਦੀ ਜ਼ਿੰਦਗੀ ਸੁਖਾਂ ਤੋਂ ਵਾਂਝੀ ਨਹੀਂ ਕਰਨਾ ਚਾਹੁੰਦੇ। ਭਾਈ ਸੰਤੋਖ ਸਿੰਘ ਜੀ ਲਿਖਦੇ ਹਨ :

**ਚੌਥੀ ਵਾਰ ਲੰਘ ਚੌਥੇ ਹਿਤ।**
**ਨਿਜ ਘਰ ਬਸੇ ਅਨੰਦ ਦੇਬੈ ਹਿੱਤ।**
**ਪੰਚਮ ਵਾਰਨਾ ਬਸੈ ਗੁਸਾਂਈਂ।**
**ਬ੍ਰਹਮਚਰਜ ਕਰ ਬੈਸ ਬਤਾਈ।**

*(ਸੂਰਜ ਪ੍ਰਕਾਸ਼, ਰੁੱਤ ੫, ਅੰਸੂ ੬)*

ਸਿਆਣੇ ਕਹਿੰਦੇ ਹਨ ਕਿ ਸਿਦਕ ਆਸਥਾ ਦਾ ਮੁੱਢ ਹੁੰਦਾ ਹੈ। ਜੋ ਸਿਦਕ ਤੋਂ ਡਿੱਗ ਜਾਏ, ਉਹ ਉਲਰ ਕੇ ਨਿਵਾਣ ਦੀ ਡੂੰਘੀ ਖਾਈ ਵਿਚ ਡਿੱਗ ਜਾਇਆ

ਕਰਦਾ ਹੈ। ਜੇ ਕਿਸੇ ਮਨੁੱਖ ਦੀ ਪਰਖ ਸਮੇਂ ਉਸ ਦੇ ਖ਼ਿਆਲ, ਸਥਿਰਤਾ ਦੀ ਗਵਾਹੀ ਦੇਣੋਂ ਮੁਨਕਰ ਹੋ ਜਾਣ ਤਾਂ ਸਮਝੋ ਦਿਆਨਤਦਾਰ ਮਨੁੱਖ ਵੀ ਦਾਨਾਈ ਤੋਂ ਕੋਹਾਂ ਦੂਰ ਹੋ ਜਾਂਦਾ ਹੈ। ਪਰਖ ਸਮੇਂ ਆਪਣੇ ਸੱਚੇ-ਸੁੱਚੇ ਪਵਿੱਤਰ ਖ਼ਿਆਲਾਂ ਦੀ ਪ੍ਰਵਾਜ਼ ਦੀ ਉਚਤਾ ਤੇ ਟਿਕ ਕੇ ਮਨੁੱਖ ਅਡੋਲ ਰਹੇ ਤਾਂ ਸਖ਼ਤ ਤੋਂ ਸਖ਼ਤ ਰਹਿਬਰ ਵੀ ਨਰਮ ਹੋ ਜਾਇਆ ਕਰਦਾ ਹੈ। ਇਸ ਤਰ੍ਹਾਂ ਭਾਈ ਰਾਮੂੰ ਜੀ ਦਾ ਸਿਦਕ ਅਡੋਲ ਸੀ, ਨਾ ਹੀ ਉਮੀਦ ਨੂੰ ਟੁੱਟਣ ਦਿੱਤਾ। ਕਿਸੇ ਦਾਨਸ਼ਵਰ ਦਾ ਸੁਖ਼ਨ ਹੈ:

**ਉਮੀਦ ਵਕਤ ਕਾ ਸਭ ਸੇ ਬੜਾ ਸਹਾਰਾ ਹੈ।**
**ਜੋ ਹੌਸਲਾ ਹੈ ਤੋ ਮੌਜੋਂ ਮੇਂ ਭੀ ਕਿਨਾਰਾ ਹੈ।**

ਦੂਸਰੇ ਪਾਸੇ ਅੰਤਰਜਾਮੀ ਕਿਸੇ ਸਿਦਕਵਾਨ ਦੇ ਸਿਦਕ ਨੂੰ ਪਰਖ ਲੈਣਾ ਚਾਹੁੰਦੇ ਸਨ। ਐਪਰ, ਸੰਗਤਾਂ ਜਿਥੇ ਭਾਈ ਰਾਮੂੰ ਜੀ ਦੀ ਦਲੇਰੀ ਦੀ ਸ਼ਲਾਘਾ ਕਰ ਰਹੀਆਂ ਸਨ, ਉਥੇ ਸਤਿਗੁਰੂ ਜੀ ਦੇ ਕਿਸੇ ਅਣਡਿੱਠੇ ਚਰਿੱਤਰ ਨੂੰ ਅਨੁਭਵ ਕਰ ਰਹੀਆਂ ਸਨ। ਗੁਰੂ ਦੇ ਮੁੱਖ ਵਿਚੋਂ ਤਾਂ ਅਸੀਸਾਂ ਹੀ ਨਿਕਲਦੀਆਂ ਹਨ। ਸੰਗਤਾਂ ਦੀਆਂ ਆਸਾਂ-ਭਰੀ ਦੁਨੀਆਂ ਤਾਂ ਸਤਿਗੁਰੂ ਦੀ ਅਸੀਸ ਹੈ। ਹੁਣ ਵੇਖੀਏ, ਭਾਈ ਰਾਮੂੰ ਜੀ ਨਾਲ ਕਿਹਾ ਸਲੂਕ ਹੁੰਦਾ ਹੈ। ਉਵੇਂ ਗੁਰੂ ਜੀ ਭੂਤ, ਭਵਿੱਖ, ਵਰਤਮਾਨ ਦੇ ਗਿਆਤਾ ਹਨ। ਭਾਵੇਂ ਉਹਨਾਂ ਗ੍ਰਹਿਸਤ ਧਰਮ ਦਾ ਤਿਆਗ ਕਰ ਦਿੱਤਾ ਹੈ, ਫਿਰ ਵੀ ਉਹ ਸਿਖ ਦਾ ਮਾਣ ਨਹੀਂ ਤੋੜ ਸਕਦੇ। ਸਤਿਗੁਰਾਂ ਫਿਰ ਬਚਨ ਕੀਤਾ:

"ਭਾਈ ਗੁਰਮੁਖਾ, ਅਸਾਂ ਕੁਝ ਜ਼ਰੂਰੀ ਕਾਰਜ ਕਰਨੇ ਹਨ। ਇਸ ਲਈ ਅਸਾਂ ਗ੍ਰਹਿਸਤ ਆਸ਼ਰਮ ਦੀ ਪ੍ਰਧਾਨਤਾ ਨੂੰ ਮੰਨ ਕੇ ਇਕ ਮਹਾਨ ਅਤੇ ਅਤੀ ਪ੍ਰਬਲ, ਉੱਤਮ ਸੰਤ ਸਿਪਾਹੀ ਖ਼ਾਲਸਾ ਪੰਥ ਦੀ ਸਾਜਨਾ ਕੀਤੀ ਹੈ। ਇਸ ਲਈ ਜ਼ਰੂਰੀ ਹੈ ਕਿ ਸਾਡੇ ਬ੍ਰਹਮਚਰਜ ਦੀ ਪ੍ਰਤਿੱਗਿਆ ਕਾਇਮ ਰਹੇ।"

ਹਜ਼ੂਰ ਦੇ ਅਟੱਲ ਬਚਨਾਂ ਨੂੰ ਸੁਣ ਕੇ ਸੰਗਤਾਂ ਦੇ ਹਿਰਦੇ ਅੰਦਰ ਸੁਆਲ ਉੱਠਿਆ।

**ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ॥**
**ਨਾਨਕ ਜੋਰੁ ਗੋਵਿੰਦ ਕਾ ਪੂਰਨ ਗੁਣਤਾਸਿ॥** *(ਪੰਨਾ ੮੧੯)*

ਕੀ ਰਾਮੂੰ ਜੀ ਦੀ ਅਰਦਾਸ ਬਿਰਥੀ ਚਲੀ ਜਾਏਗੀ?

ਨਹੀਂ ਕਦੇ ਨਹੀਂ। ਪੂਰਨ ਭਰੋਸੇ ਵਾਲੇ ਗੁਰਸਿੱਖਾਂ ਦਾ ਯਕੀਨ ਸੀ ਕਿ ਸਿੱਖ ਦੀ ਅਰਦਾਸ ਕਦੇ ਬਿਰਥੀ ਨਹੀਂ ਜਾ ਸਕਦੀ। ਸੱਚੇ ਸਾਹਿਬ ਸਿੱਖ ਦੇ ਭਰੋਸੇ ਨੂੰ ਅਵਾਗੌਣ ਨਹੀਂ ਕਰਨਗੇ। ਕਿਉਂਕਿ ਗੁਰੂ ਤਾਂ ਗੁਰਸਿੱਖ ਨੂੰ 'ਦੂਣਿ ਚਊਣੀ ਦੇ ਵਡਿਆਈ ਸੋਭਾ ਨੀਤਾ ਨੀਤ' ਬਖ਼ਸ਼ਦਾ ਹੈ। ਐਪਰ ਰਹਿਬਰ 'ਤੇ ਯਕੀਨ ਰੱਖਣ ਵਾਲੇ ਗੋਯਾ ਜੀ ਦਾ ਕਥਨ ਹੈ ਕਿ ਜੇਕਰ ਦਿਲ ਦਾਨਾ ਹੋਵੇ ਤਾਂ ਆਦਮੀ ਦੀ ਬੁੱਕਲ ਵਿਚ ਪਿਆਰਾ ਪ੍ਰੀਤਮ ਵੱਸਦਾ ਹੈ। ਜੇਕਰ ਅੱਖ ਵੇਖਣ ਵਾਲੀ ਹੋਵੇ ਤਾਂ ਹਰ ਪਾਸੇ ਰੱਬ ਦਾ ਜਲਵਾ ਦਿੱਸ ਆਵੇਗਾ।

**ਦਿਲ ਅਗਰ ਦਾਨਾ ਬਵਦ, ਅੰਦਰ ਕਿਨਾਰੇ ਯਾਰ ਅਸਤ।**
**ਚਸ਼ਮ ਗਰ, ਬੀਨਾ-ਬਵਦ, ਦਰ ਹਰ ਕਿਨਾਰੇ ਅਸਤ।**

ਉਲਥਾ :

**ਜੇਕਰ ਦਿਲ ਇਹ ਦਾਨਾ ਥੀਵੇ, ਯਾਰ ਬੁੱਕਲ ਵਿਚ ਭਾਸੇ।**
**ਅੱਖ ਹੋਵੇ ਜੇ ਦੇਖਣ ਵਾਲੀ, ਨੂਰ ਦਿੱਸੇ ਹਰ ਪਾਸੇ।**

ਗੁਰਸਿੱਖ ਨੂੰ ਰਹਿਬਰ ਦਾ ਨੂਰ ਹਰ ਪਾਸੇ ਦਿੱਸਦਾ ਹੈ, ਤਾਂ ਫਿਰ ਅੰਨ੍ਹੇਰੇ ਰਾਹ ਵਿਚ ਕਿਉਂ ਗੁਆਚੇ। ਬੱਸ ਭਰੋਸੇ ਦੀ ਜ਼ਰੂਰਤ ਹੈ। ਸਿੱਖ ਦੇ ਅੰਦਰੋਂ ਅਵਾਜ਼ ਉੱਠੇ, ਹੇ ਵਾਹਿਗੁਰੂ ਤੂੰ ਹੀ ਮੇਰੀ ਖ਼ਾਹਿਸ਼ ਹੈਂ ਤੇ ਤੂੰ ਹੀ ਮੇਰੀ ਪ੍ਰਾਪਤੀ। ਅਗਰ ਮੇਰੇ ਦਿਲ ਵਿਚ ਤੂੰ ਹੈਂ ਤਾਂ ਮੇਰੀ ਦੁਨੀਆਂ ਆਬਾਦ ਹੈ।

**'ਤੂੰ ਹੀ ਮੇਰੀ ਆਰਜ਼ੂ, ਤੂੰ ਹੀ ਮੇਰੀ ਜੁਸਤਜ਼ੂ,**
**ਪਾਸ ਅਗਰ ਆਪ ਹੋਂ ਤੋ ਦੁਨੀਆ ਹੈ ਆਬਾਦ ਮੇਰੀ।'**

ਸੰਗਤਾਂ ਨੂੰ ਦੁਚਿੱਤੀ ਵਿਚ ਪਿਆਂ ਭਾਈ ਮਨੀ ਸਿੰਘ ਜੀ ਨੇ ਵੇਖਿਆ। ਉਹਨਾਂ ਸੰਗਤਾਂ ਨੂੰ ਇਕ ਪਾਸੇ ਕਰ ਕੇ, ਪ੍ਰੇਮ ਪਰੋਤੇ ਬਚਨਾਂ ਨਾਲ ਤਕੜਾ ਕਰ ਦਿੱਤਾ। ਸਿਦਕ ਹੀਣਾਂ ਦੇ ਸਿਦਕ ਨੂੰ ਵੀ ਮਜ਼ਬੂਤ ਕਰਨ ਵਾਲੇ ਭਾਈ ਸਾਹਿਬ ਬੋਲੇ :



## ਦਵੈਯਾ ਛੰਦ

**ਰਾਤ ਗਮਾਂ ਦੀ ਢੱਲਜੇ ਸੰਗਤੇ, ਉਹਦੇ ਦਰ 'ਤੇ ਆ ਕੇ।**
**ਗਮ ਦੇ ਕਾਲੇ ਬੱਦਲ ਛੱਟਣ, ਦਰਸ ਗੁਰਾਂ ਦੇ ਪਾ ਕੇ।**
**ਮੰਨੀਆਂ ਜਾਣ ਸਦਾ ਤੋਂ ਏਥੇ, ਸੰਗਤਾਂ ਦੀਆਂ ਅਰਦਾਸਾਂ।**
**ਇਕ ਮਨ ਹੋ ਕੇ ਕਰਨਗੇ ਜੇਹੜੇ, ਸਤਿਗੁਰ 'ਤੇ ਭਰਵਾਸਾ।**
**ਖ਼ਾਲੀ ਕੋਈ ਨਾ ਮੁੜਿਆ ਏਥੋਂ, ਰੱਖੀ ਆਸ ਜਿਹਨਾਂ ਨੇ।**
**ਭਰ ਕੇ ਝੋਲੀ ਦਾਤਾਂ ਲੈ ਗਏ, ਸਿਦਕ ਦੀਆਂ ਬਿਨਾਹ ਨੇ।**
**ਰੱਖ ਭਰੋਸਾ ਸਿਦਕ ਨਾ ਡੋਲੇ, ਪੂਰਨ ਆਸ ਪੁਜਾਊ।**
**'ਅਜ਼ਾਦ' ਦੁੱਖਾਂ ਦੇ ਸੰਗਲ ਟੁੱਟਣ, ਜ਼ਹਿਮਤ ਦੂਰ ਭਜਾਊ।**

ਭਾਈ ਮਨੀ ਸਿੰਘ ਜੀ ਦੀ ਸੱਚੀ-ਸੁੱਚੀ ਸਲਾਹ ਨੇ ਭਾਈ ਰਾਮੂੰ ਜੀ ਦੇ ਹਿਰਦੇ ਨੂੰ ਸਿਦਕ ਵਿਚ ਲਬਾ-ਲਬ ਕਰ ਦਿੱਤਾ। ਛੋਟੀ ਜਿਹੀ ਸੰਗਤ-ਮੰਡਲੀ ਦੇ ਰੂਪ ਵਿਚ ਭਾਈ ਰਾਮੂੰ ਜੀ ਅਤੇ ਹੋਰ ਗੁਰਮੁਖ ਜਨ ਹਜ਼ੂਰ ਦੇ ਚਰਨਾਂ ਵਿਚ ਦੁਬਾਰਾ ਹਾਜ਼ਰ ਹੋਏ ਤਾਂ ਰਾਮੂੰ ਜੀ ਨੇ ਆਪਣੀ ਸੰਵੇਦਨਾ ਪ੍ਰਗਟ ਕਰਦਿਆਂ ਬੇਨਤੀ ਕੀਤੀ, "ਹੇ ਸਤਿਗੁਰੂ ਜੀ, ਜਿਥੇ ਆਪ ਜੀ ਨੇ ਬ੍ਰਹਮਚਰਜ ਦੀ ਨਿਯਮਾਵਲੀ ਨੂੰ ਕਾਇਮ ਰੱਖਣ ਦਾ ਪ੍ਰਣ ਕੀਤਾ ਹੈ, ਉਥੇ ਇਸ ਨਿਮਾਣੇ ਨੇ ਵੀ ਗੁਰੂ ਨਾਨਕ ਦੇਵ ਜੀ

ਦੀ ਸੰਗਤ ਵਿਚ ਆਪਣੀ ਧੀ ਦੇ ਸੰਸਾਰੀ ਸਬੰਧਾਂ ਦੀ ਅਰਦਾਸ ਆਪ ਨਾਲ ਕਰ ਦਿੱਤੀ ਹੈ। ਇਹ ਬਿਰਤੀ ਸਾਡੀ ਨਹੀਂ, ਸਗੋਂ ਸਾਡੀ ਬੇਟੀ ਦੀ ਹੈ। ਬੀਬੀ ਨੂੰ ਹਰ ਸਿੱਖ ਹਿਰਦਾ ਮਾਤਾ ਦਾ ਸੰਬੋਧਨ ਦੇਂਦਾ ਹੈ। ਇਹ ਗੱਲ ਪੋਠੋਹਾਰ ਤੋਂ ਲੈ ਕੇ ਸ੍ਰੀ ਅਨੰਦਪੁਰੀ ਤਕ ਦੀ ਸੰਗਤ ਵਿਚ ਗਿਆਤ ਹੋ ਚੁਕੀ ਹੈ। ਹੇ ਕ੍ਰਿਪਾਲੂ, ਕੀ ਇਸ ਤਰ੍ਹਾਂ ਬੀਬੀ ਦਾ ਰਿਸ਼ਤਾ ਕਿਸੇ ਹੋਰ ਸੰਸਾਰੀ ਨਾਲ ਹੋ ਸਕਦੈ ?"

ਇਹ ਸੰਵਾਦ ਸੁਣ ਕੇ ਸ੍ਰੀ ਹਜ਼ੂਰ ਖ਼ਾਮੋਸ਼ ਤਾਂ ਜ਼ਰੂਰ ਹੋਏ ਪਰੰਤੂ ਉਹਨਾਂ ਦੇ ਚਿਹਰੇ 'ਤੇ ਕਿਸੇ ਰਹੱਸਮਈ ਆਭਾ ਦਾ ਸੰਚਾਰ ਹੋਇਆ, ਜੋ ਕਈ ਗੁਰਮੁਖ ਹਿਰਦਿਆਂ ਨੇ ਮਹਿਸੂਸ ਕੀਤਾ। ਇਧਰ ਮਾਤਾ ਸਾਹਿਬ ਕੌਰ ਜੀ ਕਿਸੇ ਅਕਾਸ਼ ਦੀਆਂ ਉਚਾਈਆਂ 'ਤੇ ਉੱਡ, ਕਿਸੇ ਉੱਚੇ ਦੇ ਚਰਨ ਚੁੰਮਣ ਲਈ ਹਿੰਮਤ ਜੁਟਾ ਰਹੀ ਹੈ। ਸ਼ਾਇਰ ਇਸ ਹਿੰਮਤ ਦੀ ਗੱਲ ਕਰਦਾ ਲਿਖਦਾ ਹੈ:

**ਦਿਲੋਂ ਮੇਂ ਅਗਰ ਵਲਵਲੇ**
**ਅਫ਼ਾਕ (ਦਿਲੀ ਤੜਪ) ਗੀਰੀ ਕੇ ਨਹੀਂ ਉਠਤੇ,**
**ਨਿਗਾਹੋਂ ਮੇਂ ਅਗਰ ਪੈਦਾ ਨਾ ਹੋ**
**ਅੰਦਾਜ਼ਿ (ਨਿਰਭੈ) ਅਫ਼ਾਕੀ।**

ਤਾਂ ਕੋਈ ਸ਼ਾਇਦ ਹੀ ਮੰਜ਼ਲ 'ਤੇ ਪੁੱਜੇ। ਮਾਤਾ ਜੀ ਅਰਦਾਸ ਮਗਨ ਸਨ। ਭਾਈ ਰਾਮੂੰ ਦਾ ਦ੍ਰਿੜ੍ਹ ਤਰਲਾ ਸੰਗਤਾਂ ਦੇ ਹਿਰਦੇ ਦਰਵਾਵੀ ਜਾ ਰਿਹਾ ਸੀ।



"ਹੇ ਦਾਤਾ, ਇਹ ਤਾਂ ਆਪ ਦੀਆਂ ਲੀਲਾਵਾਂ ਹਨ। ਵਰਨਾ ਮੈਂ ਸਾਧਾਰਨ ਜੀਵ ਇਹਨਾਂ ਮਹਾਨ ਸੋਚਾਂ ਦਾ ਮਾਲਕ ਕਿਵੇਂ ਹੋ ਸਕਦਾ ਸਾਂ ? ਜੇ ਕਿਧਰੇ ਮੇਰੀ ਸ਼ਰਧਾ ਵਿਚ ਊਣਤਾਈ ਰਹਿ ਗਈ ਹੈ ਤਾਂ ਆਪ ਸਦਾ ਬਖ਼ਸ਼ਿੰਦ ਹੋ। ਕ੍ਰਿਪਾ ਕਰ ਕੇ ਮੇਰੇ ਗੁਨਾਹ ਬਖ਼ਸ਼ ਲੈਣੇ। ਹੇ ਪਰਮ ਪੁਰਖ ! ਹੇ ਕੁਲ ਕੇਤਾ ! ਮੈਂ ਇਹ ਪੁੱਤਰੀ ਧੀ ਕਰਕੇ ਨਹੀਂ ਸਗੋਂ ਜਗਤਮਾਤ ਕਰ ਕੇ ਪਾਲੀ ਹੈ। ਮੇਰਾ ਯਕੀਨ ਹੈ ਕਿ ਆਪ ਬਿਨਾਂ ਇਸ ਦਾ ਕੋਈ ਸਹਾਰਾ ਨਹੀਂ। ਇਹ ਆਪ ਦੇ ਨਾਮ ਨਾਲ ਜੁੜ ਗਈ ਹੈ:

**ਰਾਮੂੰ ਖੱਤਰੀ ਸਿੱਖ ਕਰ ਬੰਦ।**
**ਟਾਡੋ ਅੱਗੇ ਭਯੋ ਮੁਕੰਦ।**
**ਹੇ ਪ੍ਰਭੂ ਮੈਂ ਸਰਨ ਤੁਮਾਰੀ।**
**ਰਾਹਯੋ ਆਮਰਾ ਰਾਵਰ ਭਾਰੀ।**
**ਜਬ ਤੇ ਮੈਂ ਉਰ ਮੈ ਇਮ ਧਰੀ।**
**ਕੰਨਿਆਂ ਗੁਰ ਕੇ ਅਰਪਨ ਕਰੀ।**
**ਤਬ ਦੀ ਮਾਤਾ ਸਮ ਸਭ ਕੇਰੀ।**
**ਮਨ ਸੰਭਾਵਨ ਕੀਨ ਬਡੇਰੀ।**

## 46—ਮਾਤਾ ਸਾਹਿਬ ਕੌਰ

**ਮਾਤਾ ਕੇ ਸਮ ਰਾਖਹਿ ਭਾਉ।**
**ਬੰਦਨ ਠਾਠਹਿ ਹੋਤ ਅਗਾਊ।**
**ਜਬ ਤੇ ਨਾਮ ਤੁਮਾਰਾ ਲਯੋ।**
**ਤਬ ਤੇ ਹੀ ਸਭ ਮਹਿ ਬਿਦਤਯੋ।**

*(ਸੂਰਜ ਪ੍ਰਕਾਸ਼, ਰਾਸ ਪਵੀਂ, ਅੰਸੂ ੨)*

ਰਾਮੂੰ ਜੀ ਦੀ ਚਿੰਤਾ ਜਾਇਜ਼ ਸੀ। ਗੁਰੂ ਸਾਹਿਬ ਜੀ ਦੇ ਠੁਕਰਾਉਣ 'ਤੇ ਮਾਤਾ ਜੀ, ਕੇਵਲ ਗੁਰੂ ਅਮਾਨਤ ਹੋ ਕੇ ਰਹਿ ਜਾਂਦੀ। ਸੰਸਾਰ ਦੇ ਕਿਸੇ ਵੀ ਮਨੁੱਖ ਅੰਦਰ, ਇਹ ਹੌਸਲਾ ਪ੍ਰਗਟ ਨਾ ਹੁੰਦਾ ਕਿ ਉਹ ਗੁਰੂ ਨਾਮ ਨਾਲ ਜੁੜੀ ਪਵਿੱਤਰ ਆਤਮਾ ਦੇ ਸਬੰਧ ਬਾਰੇ ਸੋਚ ਸਕੇ।[1] ਬਾਵਾ ਸੁਮੇਰ ਸਿੰਘ ਜੀ ਰਾਮੂੰ ਜੀ ਦੀ ਚਿੰਤਾ ਨੂੰ ਸ਼ਬਦਾਂ ਰਾਹੀਂ ਲਿਖਦੇ ਹਨ:

**ਮਾਤ ਜਾਨ ਕਰ ਕੰਨਿਆ ਪਾਲੀ।**
**ਅਦ ਯਾਹਿੰ ਆਨ ਜੰਗ ਨਹਿ ਲਾਲੀ।**
**ਕੋ ਖਤਰੀ ਨਹਿ ਇਨਕੋ ਲੈ ਹੈ।**
**ਪ੍ਰਭ ਸਮਰੱਥ ਬਸ ਕੱਛੂ ਨ ਚਲੈ ਹੈ।**

*(ਪੋਥੀ ਗੁਰ ਬਿਲਾਸ, ਸਾਖੀ ੧੦੫, ਪੰਨਾ ੩੨੬)*



ਹੁਣ ਫੈਸਲੇ ਦੀਆਂ ਕੜੀਆਂ ਸੰਗਤ ਦੇ ਹੱਥ ਵਿਚ ਆ ਗਈਆਂ। ਗੁਰੂ ਕੀ ਸੰਗਤ ਵਿਚ ਅਥਾਹ ਭਰੋਸਾ ਸੀ, ਜਿਸ ਨੇ ਹਮੇਸ਼ਾਂ ਹੀ ਗੁਰੂ ਬਖ਼ਸ਼ਿਸ਼ਾਂ ਪ੍ਰਾਪਤ ਕੀਤੀਆਂ ਹਨ। ਗੁਰੂ ਚਰਨਾਂ ਵਿਚ ਭਰੋਸੇ ਦੀ ਲੋੜ ਹੈ, ਜਿਸ ਨਾਲ ਹਰ ਨੁਕਤੇ ਦਾ ਹੱਲ ਆਸਾਨ ਹੈ। ਜਿਵੇਂ :

**ਅਕੀਦਤ (ਵਿਸ਼ਵਾਸ) ਸੇ ਸਭੀ ਨੁਕਤੇ ਹੱਲ ਹੋਤੇ ਹੈਂ।**
**ਯਹਾਂ ਤਕਦੀਰ ਔ ਤਦਬੀਰ ਦੋਨੋਂ ਸਰ ਝੁਕਾਤੇ ਹੈਂ।**

ਸੰਗਤਾਂ ਦਾ ਹਿਰਦਾ ਹਜ਼ੂਰ ਦੇ ਚਰਨਾਂ ਵਿਚ ਪ੍ਰਾਰਥਨਾ ਕਰ ਰਿਹਾ ਸੀ ਤਾਂ ਦੂਸਰੇ ਪਾਸੇ ਗੁਰੂ ਸਾਹਿਬ ਜੀ ਨੇ ਮਾਤਾ ਸਾਹਿਬ ਕੌਰ ਵੱਲ ਵੇਖਿਆ। ਉਹ ਬੜੇ ਅਕੀਦਤ ਵਿਚ ਨੇਤਰ ਬੰਦ ਕਰ ਕੇ ਖੜੇ ਸਨ। ਉਹਦੇ ਦੋਵੇਂ ਹੱਥ ਪ੍ਰਾਰਥਨਾ ਵਿਚ ਜੁੜੇ ਸਨ ਅਤੇ ਫਰਕਦੇ ਬੁੱਲ੍ਹਾਂ ਉਤੇ ਖ਼ਾਮੋਸ਼ ਫ਼ਰਿਆਦ ਸੀ। ਨੈਣਾਂ ਵਿਚੋਂ ਵੈਰਾਗ ਦੀ ਨੈਂਅ, ਅਣਥੱਕ ਝਰਨੇ ਵਾਂਗ ਹੇਠਾਂ ਨੂੰ ਵਗਦੀ ਹੋਈ ਲੁਪਤ ਹੋ ਰਹੀ ਸੀ।

---

1. ਇਹਦੀ ਇਕ ਮਿਸਾਲ ਹੈ ਜਦੋਂ ਚੰਦੂ ਲਾਲ ਦੀ ਬੇਟੀ ਦਾ ਰਿਸ਼ਤਾ ਛੇਵੇਂ ਗੁਰੂ ਨਾਲ ਹੋ ਕੇ ਟੁੱਟ ਗਿਆ ਤਾਂ ਇਹ ਬੀਬੀ ਦਾ ਰਿਸ਼ਤਾ ਕਿਸੇ ਵੀ ਨਾ ਲਿਆ, ਕਿਉਂਕਿ ਉਹਨਾਂ ਦੇ ਨਾਲ ਗੁਰੂ ਹਰਿਗੋਬਿੰਦ ਜੀ ਦਾ ਨਾਮ ਜੁੜ ਗਿਆ ਸੀ, ਭਾਵੇਂ ਇਹ ਰਿਸ਼ਤਾ ਮੁਕੰਮਲ ਨਹੀਂ ਸੀ ਜੁੜਿਆ। (ਅਜ਼ਾਦ)

ਇਸ ਅਦਭੁਤ ਪ੍ਰੇਮ ਬ੍ਰਿਹਣ ਦੀ ਵੱਡੀ ਆਸਥਾ ਨੂੰ ਤੱਕ ਕੇ ਹਜ਼ੂਰ ਨੇ ਇਕ ਰਹਿਮਤ ਭਰੀ ਨਜ਼ਰ ਸਿਦਕ ਦੀ ਦੇਵੀ ਦੇ ਰੌਸ਼ਨ ਚੇਹਰੇ 'ਤੇ ਫੇਰੀ, ਜੋ ਮਸਤਕ ਨੂੰ ਠਾਰਦੀ ਹੋਈ ਹਿਰਦੇ ਦੀਆਂ ਅਸੀਮ ਗਹਿਰਾਈਆਂ ਤਕ ਉਤਰਦੀ ਚਲੀ ਗਈ। ਮਾਤਾ ਜੀ ਦੇ ਨੇਤਰ ਖੁਲ੍ਹ ਗਏ। ਖੁੱਲ੍ਹੇ ਨੈਣਾਂ ਨਾਲ ਪ੍ਰੀਤਮ ਵੱਲ ਨਜ਼ਰ ਉਠਾ ਕੇ ਵੇਖਿਆ ਤਾਂ ਅੱਗੋਂ ਪਵਿੱਤਰ ਹੌਂਸਲੇ ਦੀ ਅਨੋਖੀ ਝਲਕ ਨੈਣਾਂ ਨੂੰ ਸ਼ਰਸ਼ਾਰ ਕਰ ਗਈ। ਇੰਝ ਲੱਗਦਾ ਸੀ ਜਿਵੇਂ ਨੇਤਰਾਂ ਰਾਹੀਂ ਲੱਖਾਂ ਸਜਦੇ ਕਰ ਕੇ ਉਹਨਾਂ ਆਪਣੇ ਪ੍ਰੀਤਮ ਨੂੰ ਮਨਾ ਲਿਆ ਹੋਵੇ। ਮਾਹੀ ਵੀ ਇਵੇਂ ਕਹਿ ਰਹੇ ਮਾਲੂਮ ਹੋਏ, ਜਿਵੇਂ ਬਖ਼ਸ਼ਿਸ਼ ਕਰ ਕੇ ਦੱਸ ਦਿੱਤਾ ਹੋਵੇ ਕਿ ਸਿਰਫ਼ ਸਿਦਕ ਦੀ ਹੀ ਪਰਖ ਹੋ ਰਹੀ ਸੀ। ਉਵੇਂ, ਇਹ ਸੰਜੋਗ ਧੁਰ ਦਰਗਾਹੀ ਹੈ। ਅਦੀਬ ਦਾ ਕਥਨ ਹੈ:

**ਆਂਖੋਂ ਹੀ ਆਂਖੋਂ ਮੇ ਬਾਤ ਯਹਾਂ ਹੋ ਗਈ।**
**ਮਾਨੋਂ ਰਹਿਮਤ ਕੀ ਬਰਸਾਤ ਯਹਾਂ ਹੋ ਗਈ।**

ਇਕ ਪਾਸੇ ਮਾਤਾ ਜੀ ਖ਼ਾਮੋਸ਼ ਤਰਲੇ ਕਰ ਰਹੇ ਸਨ ਤਾਂ ਦੂਸਰੇ ਪਾਸੇ ਸੰਗਤਾਂ ਰਸਨਾ ਰਾਹੀਂ ਪ੍ਰਾਰਥਨਾ ਕਰ ਰਹੀਆਂ ਸਨ।



## ਮਿਰਜ਼ਾ

**ਮਤਾ ਪਕਾਇਆ ਖ਼ਾਲਸੇ ਸੰਗਤ ਰੂਪ ਬਣਾ।**
**ਦਰ ਦਾਤੇ ਤੋਂ ਰਹਿਮ ਦੀ, ਲੈਣੀ ਅਰਜ਼ ਮਨਾ।**
**'ਕੱਠੇ ਹੋਏ ਨਰ ਨਾਰੀਆਂ, ਦਲ ਬਲ ਲਿਆ ਬਣਾ।**
**ਹੋਣਾ ਪੇਸ਼ ਹਜ਼ੂਰ ਦੇ, ਸਭ ਨੇ ਮਤਾ ਪਕਾ।**
**ਅਰਦਾਸ ਸੁਣਾਈ ਸਿੱਖ ਦੀ, ਮਨੀ ਸਿੰਘ ਨੇ ਜਾ।**
**ਕਰ ਲਉ ਦਰ ਪ੍ਰਵਾਨ ਜੀ, (ਲਵੋ) ਡੋਲਾ ਚਰਨੀਂ ਲਾ।**
**(ਫਿਰ) ਸੰਗਤ ਦੀ ਅਰਦਾਸ ਨੂੰ, ਸਤਿਗੁਰ ਲਿਆ ਅਪਨਾ।**
**ਗੀਤ ਵਧਾਈ ਗੂੰਜ ਰਹੇ, 'ਅਜ਼ਾਦ' ਰਿਹਾ ਸੁਣਾ।**

ਜਿਵੇਂ ਸੁਤੰਤਰਤਾ, ਨਿਆਂ ਤੇ ਈਮਾਨ ਲਈ ਸਦਾ ਲੜਦੇ ਰਹਿਣਾ ਚਾਹੀਦਾ ਹੈ, ਇਵੇਂ ਹੀ ਆਤਮਕ ਉੱਚਤਾ ਲਈ ਸਦੈਵ ਸਤਿਗੁਰੂ ਚਰਨਾਂ ਨਾਲ ਸ਼ਰਧਿਕ ਬਣ ਕੇ ਜੁੜਿਆ ਮਨੁੱਖ ਉਸ ਦੀ ਰਹਿਨੁਮਾਈ ਹਾਸਲ ਕਰ ਲੈਂਦਾ ਹੈ। ਸਿਆਣਪ, ਸੰਜਮ ਤੇ ਸੰਮਤਾ ਨਾਲ ਕੋਈ ਵਿਅਕਤੀ ਉੱਚਾ ਉੱਠ ਸਕਦਾ ਹੈ, ਤਾਂ ਪ੍ਰੇਮ, ਨਿਮਰਤਾ, ਧੀਰਜ ਆਦਿ ਗੁਣ ਗੁਰੂ 'ਤੇ ਯਕੀਨ ਵਾਲੇ ਦੀ ਕਦੇ ਹਾਰ ਨਹੀਂ ਹੁੰਦੀ। ਉਪਰਲੇ ਗੁਣਾਂ ਸਦਕਾ ਅਕਾਲ ਪੁਰਖ ਨੇ ਸੰਗਤ ਦੀ ਉੱਤਮ ਸੋਚ ਨੂੰ ਨਿਹਾਲ

ਕਰ ਦਿੱਤਾ। ਸਵੱਛ ਇੱਛਾਈ, ਸਚਿਆਈ ਅਤੇ ਗੂੜ੍ਹ ਦ੍ਰਿੜ੍ਹਤਾ ਵਿਚ ਬਲ ਹੁੰਦਾ ਹੈ। ਐਨਾ ਬਲ ਕਿ ਰੱਬ ਨੂੰ ਵੀ ਇਸ ਬਲ ਅੱਗੇ ਝੁਕਣਾ ਪੈਂਦਾ ਹੈ।

**ਅਜ਼ਮ (ਇਰਾਦਾ) ਕਾਮਿਲ ਹੋ ਤੋ ਮੰਜ਼ਿਲ ਨਹੀਂ ਕੋਈ ਦੁਸ਼ਵਾਰ,**
**ਅਜ਼ਮਿ ਕਾਮਲ ਪੈ ਯਕੀਂ ਅਪਨਾ ਜਮਾਏ ਰਖੀਏ।**

ਜੇ ਇਰਾਦਾ ਪੱਕਾ ਹੈ ਤਾਂ ਕੋਈ ਵੀ ਮੰਜ਼ਿਲ ਔਖੀ ਨਹੀਂ। ਆਪਣੇ ਧੁਰੇ (ਗੁਰੂ) ’ਤੇ ਯਕੀਨ ਬਣਾਉਣ ਦੀ ਲੋੜ ਹੈ। ਤਾਂ ਖ਼ੈਰ, ਸਤਿਗੁਰੂ ਵੱਲੋਂ ਕ੍ਰਿਤਾਰਥ ਰੂਹਾਂ, ਕਿਸੇ ਝੁਲਸੇ ਹੋਏ ਰੇਗਿਸਤਾਨ ਦੀ ਬਰਖਾ ਰਾਹੀਂ, ਉਤਪੰਨ ਹੋਈ ਬਹਾਰ ਵਾਂਗ ਟਹਿਕ ਪਈਆਂ। ਸਤਿਗੁਰਾਂ ਫ਼ੁਰਮਾਨ ਜਾਰੀ ਕੀਤਾ। ਭਾਈ ਸੰਤੋਖ ਸਿੰਘ ਜੀ ਲਿਖਦੇ ਹਨ :

**ਇਮ ਕਰ ਜੋਰ ਕਰੀ ਬਹੁ ਬਿਨਤੀ।**
**ਸੁਨ ਕਰ ਸਤਿਗੁਰੁ ਤਜ ਕਰ ਗਿਨਤੀ।**
**ਸੰਗਤ ਕਰੀ ਬਿਲੋਕਨ ਠਾਂਢੀ।**
**ਪੂਰਨ ਆਸ ਇਨ ਮਨ ਰਚ ਬਾਢੀ।**
**ਸ੍ਰੀ ਮੁਖ ਤੇ ਮੁਸਕਾਏ ਬਖਾਨਾ।**
**ਪੂਰਹੁ ਕਾਮਨਾ ਸਗਲ ਜਹਾਨਾ।**
**ਰਹਿ ਕੁਮਾਰੋ ਡੋਰਾ ਨਾਮੂ।**
**ਕਰਹਿ ਸੇਵਾ ਬਸਹਿ ਮਮ ਧਾਮੂ।**

*(ਰਾਸ ਪੰਜਵੀਂ, ਅੰਸੂ ਇਕ)*



ਸੰਗਤਾਂ ਦੀ ਬੇਨਤੀ ਤੋਂ ਪਤੀਜੇ ਹੋਏ ਸਤਿਗੁਰਾਂ ਨੇ ਬਚਨ ਕੀਤਾ, “ਸੰਗਤ ਜੀਓ, ਆਪ ਦੀ ਬੇਨਤੀ ਅਸੀਂ ਪ੍ਰਵਾਨ ਕਰਦੇ ਹਾਂ। ਸ਼ਾਇਦ ਇਹ ਸ੍ਰੀ ਅਕਾਲ ਦੀ ਰਜ਼ਾ ਹੈ ਕਿ ਪੂਰਬਲੇ ਸੰਜੋਗਾਂ ਦੀ ਬੰਨ੍ਹਣ ਵਿਚ ਬੱਝ ਕੇ ਇਹ ਸੰਜੋਗ ਪ੍ਰਵਾਨ ਚੜ੍ਹੇਗਾ। ਪਰੰਤੂ ! ਸਾਡੀ ਬ੍ਰਹਮਚਰਜ ਦੀ ਪ੍ਰਤਿੱਗਿਆ ਸਦਾ ਕਾਇਮ ਰਹੇਗੀ। ਅਸੀਂ ਇਸ ਬੀਬੀ ਨੂੰ ਕੁਆਰੇ ਡੋਲੇ ਦੇ ਰੂਪ ਅੰਦਰ ਆਪਣੇ ਜੀਵਨ ਤੇ ਮਹਿਲਾਂ ਵਿਚ ਪਤਨੀ ਦਾ ਸਥਾਨ ਦੇਂਦੇ ਹਾਂ। ਬੀਬੀ ਨੂੰ ਪੁੱਛੋ ਕਿ ਉਹਨਾਂ ਨੂੰ ਸਾਡਾ ਪ੍ਰਣ ਪ੍ਰਵਾਨ ਹੈ।” ਸੁਣ ਕੇ ਮਾਤਾ ਜੀ ਨੇ ਸੀਸ ਨਿਵਾ ਦਿੱਤਾ। ਸਿਆਣੇ ਕਹਿੰਦੇ ਹਨ ਕਿ ਦੁਨੀਆਂ ਦੇ ਬਾਗ ਅੰਦਰ ਉਹ ਫੁੱਲ (ਸਿਦਕੀ ਆਤਮਾ) ਸੁਰੱਖਿਅਤ ਹੈ, ਜਿਸ ਦੀ ਪਹੁੰਚ ਬਾਗ ਦੇ ਮਾਲਕ ਮਾਲੀ (ਵਾਹਿਗੁਰੂ) ਤਕ ਹੈ।

**ਇਸ ਨਜ਼ਮਿ ਗੁਲਿਸਤਾਂ ਮੇਂ, ਮਹਿਫ਼ੂਜ਼ ਵਹੀ ਗੁਲ ਹੈ,**
**ਜਿਸ ਗੁਲ ਕੀ ਰਸਾਈ ਹੈ, ਗੁਲਸ਼ਨ ਕੇ ਨਿਗਹਬਾਂ ਤੱਕ।**

ਜਿਹਨਾਂ ਨੇ ਸਿਦਕ ਨਿਭਾਉਣੇ ਹੁੰਦੇ ਨੇ, ਉਹ ਭਲਾ ਆਪਣੀਆਂ ਇੱਛਾਵਾਂ ਤੇ ਅਕਾਂਕਸ਼ਾਵਾਂ ਨੂੰ ਕਦੋਂ ਨੇੜੇ ਢੁੱਕਣ ਦੇਂਦੇ ਨੇ। ਮਾਤਾ ਸਾਹਿਬ ਕੌਰਾਂ ਦੇ ਹਿਰਦੇ ਦੇ ਅੰਦਰ

ਤਾਂ ਪਹਿਲਾਂ ਹੀ ਗੁਰੂ ਕੇ ਚਰਨ ਵੱਸੇ ਪਏ ਸਨ, ਉਹ ਭਲਾ ਦੁਨਿਆਵੀ ਖ਼ਾਹਿਸ਼ਾਂ ਲਈ ਗੁਰੂ ਚਰਨ ਕਿਵੇਂ ਛੱਡ ਸਕਦੇ ਸਨ ? ਜਿਹੜੇ ਮਿਟਣਾ ਜਾਣਦੇ ਹਨ, ਉਹ ਹੀ ਰੱਬ ਨੂੰ ਪਾਉਣ ਦੇ ਹੱਕਦਾਰ ਹਨ। ਭਾਈ ਗੁਰਦਾਸ ਜੀ ਦਾ ਕਥਨ ਹੈ :

**ਮੁਰਦਾ ਹੋਇ ਮੁਰੀਦ ਨ ਗਲੀਂ ਹੋਵਣਾ।**
**ਸਾਬਰ ਸਿਦਕ ਸ਼ਹੀਦ ਭਰਮ ਭਉ ਖੋਵਣਾ।**
**ਗੋਲਾ ਮੁਲ ਖਰੀਦ ਕਾਰੇ ਜੋਵਣਾ।**
**ਨਾ ਤਿਸ ਭੁਖ ਨ ਨੀਂਦ ਨ ਖਾਣਾ ਸੋਵਣਾ।**
**ਪੀਹਣ ਹੋਇ ਜਦੀਦ ਪਾਣੀ ਢੋਵਣਾ।**
**ਪੱਖੇ ਦੀ ਤਾਗੀਦ ਪਗ ਮਲ ਧੋਵਣਾ।**
**ਸੇਵਕ ਹੋਇ ਸੰਜੀਦ ਨ ਹੱਸਣ ਰੋਵਣਾ।**
**ਦਰ ਦਰਵੇਸ਼ ਰਸੀਦ ਪਿਰਮ ਰਸ ਭੋਵਣਾ।**
**ਚੰਦ ਮੁਮਾਰਿਖ ਈਦ ਪੁੱਗ ਖਲੋਵਣਾ।**

*(ਵਾਰ ਤੀਜੀ, ਪਉੜੀ ਅਠਾਰਾਂ)*

ਜਿਸ ਹਿਰਦੇ ਅੰਦਰ ਉਪਰਲੇ ਗੁਣ ਹੋਣ, ਉਹ ਭਲਾ ਰਹਿਬਰ ਤੋਂ ਦੂਰ ਕਿਵੇਂ ਹੋ ਸਕਦੇ ਹਨ ? ਰਹੀ ਗੱਲ ਮਾਤਾ ਸਾਹਿਬ ਕੌਰ ਜੀ ਦੀ, ਤਾਂ ਉਹ ਭਲਾ ਆਪਣੇ ਪ੍ਰਾਣਹਾਰੇ ਤੋਂ ਉਪਰਾਮ ਕਿਵੇਂ ਹੋ ਸਕਦੀ ਸੀ ? ਉਹ ਤਾਂ ਸਾਹਿਬ ਦੀ ਦਾਸੀ ਬਣਕੇ ਸੰਸਾਰ 'ਤੇ ਅਮਰ ਹੋ ਜਾਣਾ ਚਾਹੁੰਦੀ ਸੀ। ਸੰਸਾਰੀ ਇੱਛਾ ਤੋਂ ਰਹਿਤ ਹੋ ਕੇ ਵਾਸ਼ਨਾ ਦੀ ਦੁਨੀਆਂ 'ਚ ਨਿਰਲੇਪ, ਪਿਆਰੇ ਦੇ ਪਿਆਰ ਵਿਚ ਗੜੂੰਦ ਹੋ ਜਾਣਾ ਇਕ ਅਚੰਭਿਤ ਤੇ ਅਗੰਮੀ ਕ੍ਰਿਸ਼ਮਾ ਹੈ। ਸੰਸਾਰਕ ਬੰਦੇ ਲਈ ਇਹ ਵਾਰਤਾ ਬਿਪਤਾ ਭਰੀ ਹੋ ਸਕਦੀ ਹੈ, ਪਰ ਮਾਤਾ ਜੀ ਲਈ ਇਹ ਕਿਸੇ ਸੰਸਾਰ ਦੀ ਸੁੰਦਰ ਸੈਰ ਸਮਾਨ ਹੈ। ਜਿਸ ਨੇ ਧੰਨਭਾਗ ਕਹਿ ਕੇ ਹਜ਼ੂਰ ਦੇ ਕਹੇ ਬਚਨਾਂ ਅੱਗੇ ਸੀਸ ਨਿਵਾ ਦਿੱਤਾ। ਕੀ ਇਹ ਤਿਆਗ ਦੀ ਸੁੱਚੀ ਭਾਵਨਾ ਸੰਸਾਰ ਦੀ ਔਰਤ ਲਈ ਫ਼ਖ਼ਰ ਦੀ ਗੱਲ ਨਹੀਂ ? ਕੀ ਮਾਤਾ ਸਾਹਿਬ ਕੌਰ ਜੀ ਸਮੁੱਚੀ ਔਰਤ ਜਾਤੀ ਲਈ ਉੱਚੇ ਕਿਰਦਾਰ ਦੀ ਪਰਖੀ ਹੋਈ ਮਿਸਾਲ ਨਹੀਂ ? ਜੀ ਹਾਂ ! ਉਹਨਾਂ ਸਿਦਕ, ਭਰੋਸਾ, ਸ਼ੁੱਧ ਆਚਰਣ, ਵਾਸ਼ਨਾਵਾਂ ਉੱਤੇ ਜਿੱਤ ਪ੍ਰਾਪਤ ਕਰ ਕੇ ਉੱਚੇ ਕਿਰਦਾਰ ਸਦਕਾ ਜੀਵਨ ਦੇ ਮਿਆਰ ਨੂੰ ਉੱਚਾ ਬਣਾ ਦਿੱਤਾ। ਲਿਖਿਆ ਹੈ ਕਿ :

**ਆਦਮੀ ਕੁਛ ਬਨੇ ਨਾ ਬਨੇ, ਸਾਹਿਬੇ ਕਿਰਦਾਰ ਬਨੇ।**
**ਯਾਨੀ ਦੁਨੀਆਂ ਕੇ ਲਿਯੇ, ਜੀਨੇ ਕ੍ਹਾ ਮਯਾਰ ਬਨੇ।**

ਸੱਚ ਦਾ ਪ੍ਰਮਾਰਥਕ ਪਾਂਧੀ, ਆਪਣੇ ਰਾਹਾਂ ਦੀਆਂ ਬੇ-ਓੜਕ ਔਕੜਾਂ ਨੂੰ ਫਲਾਂਗਦਾ ਆਪਣੇ ਮਹਾਨ ਟਿਕਾਣੇ 'ਤੇ ਪੁੱਜ ਗਿਆ।। ਦੀਵਾਨ ਦੀ ਸਮਾਪਤੀ ਹੋਣ ਵਾਲੀ ਸੀ, ਇਸ ਤੋਂ ਪਹਿਲਾਂ ਸਤਿਗੁਰੂ ਜੀ ਨੇ ਬਚਨ ਕੀਤੇ ਕਿ ਕੱਲ੍ਹ ਦੇ ਦੀਵਾਨ

ਤੋਂ ਬਾਅਦ ਅੰਮ੍ਰਿਤ ਸੰਚਾਰ ਹੋਏਗਾ। ਅੰਮ੍ਰਿਤ ਦੇ ਅਭਿਲਾਖੀ, ਸਮੇਤ ਮਾਤਾ ਜੀ ਅਰ ਸਾਰੀ ਪੋਠੋਹਾਰੀ ਸਾਧ ਸੰਗਤ ਸਦਾ ਥਿਰ ਰਹਿਣੀ ਦਾਤ 'ਅੰਮ੍ਰਿਤ' ਪਾਨ ਕਰੇ। ਇਹ ਘਟਨਾ 30 ਮਾਰਚ 1699 ਮੁਤਾਬਿਕ 1 ਵੈਸਾਖ 1756 ਬਿਕ੍ਰਮੀ ਦੀ ਵੈਸਾਖੀ ਤੋਂ ਸਾਲ ਬਾਅਦ ਦੀ ਹੈ, ਜਿਸ ਦਿਨ ਪੂਰਵਕ ਰਹਿਤ ਅਨੁਸਾਰ ਅੰਮ੍ਰਿਤ ਸੰਚਾਰ ਹੋਇਆ। ਵਡਭਾਗਿਆਂ ਗੁਰੂ ਪਦ ਧਾਰਨ ਕੀਤੇ। ਪਿਤਾ ਰਾਮੂੰ ਜੀ, ਸ. ਰਾਵ ਸਿੰਘ, ਮਾਤਾ ਜਸਦੇਈ ਜਸਦੇਵ ਕੌਰ, ਮਾਤਾ ਸਾਹਿਬ ਦੇਵੀ ਸਾਹਿਬ ਕੌਰ, ਸਾਹਿਬ ਚੰਦ ਸਾਹਿਬ ਸਿੰਘ ਬਣ ਗਏ। ਹਜ਼ੂਰ ਦੇ ਪਾਵਨ ਹੱਥਾਂ ਤੋਂ ਅੰਮ੍ਰਿਤ ਦੀ ਦਾਤ ਪ੍ਰਾਪਤ ਕਰ ਕੇ ਰੂਹਾਂ ਧੰਨ ਹੋ ਗਈਆਂ। ਸਭਨਾਂ ਨੂੰ ਰਹਿਤ-ਬਹਿਤ ਤੋਂ ਜਾਣੂ ਕਰਾ ਕੇ ਜੀਵਨ ਦੇ ਉੱਚੇ ਆਚਰਨ ਦੀ ਅਸਲ ਸਿੱਖਿਆ ਦਿੱਤੀ। ਸਭ ਨੂੰ ਗਲ ਨਾਲ ਲਾਇਆ। ਇਸ ਤਰ੍ਹਾਂ ਇਹ ਦੂਸਰਾ ਦਿਨ ਧਾਰਮਿਕ ਉਦਾਰਤਾ ਦੀ ਉੱਚਤਾ ਨੂੰ ਦਰਸਾਉਂਦਿਆਂ ਗੁਜ਼ਰ ਗਿਆ। ਹੁਣ ਵਿਆਹ ਦੀਆਂ ਤਿਆਰੀਆਂ ਆਰੰਭ ਹੋ ਗਈਆਂ। ਵਿਆਹ ਉਤਸਵ ਦਾ ਸਮਾਚਾਰ ਸੁਣ ਕੇ ਸ੍ਰੀ ਅਨੰਦਪੁਰ ਵਾਸੀਆਂ ਦੇ ਚੇਹਰੇ ਖਿੜ ਗਏ। ਹਲਵਾਈਆਂ ਆਪਣੀਆਂ ਦੁਕਾਨਾਂ ਸਜਾ ਲਈਆਂ। ਲਲਾਰੀਆਂ ਦੇ ਮੱਟਾਂ ਦੇ ਮੱਟ ਰੰਗ ਤਿਆਰ ਹੋ ਗਏ। ਰੰਗ-ਰੰਗ ਦੀਆਂ ਫੁਲਕਾਰੀਆਂ ਸਜ ਗਈਆਂ। ਕਵੀ ਇਹਨਾਂ ਖੇੜਿਆਂ ਦੀ ਰੌਣਕ ਬਾਰੇ ਲਿਖਦਾ ਹੈ:



**ਹਰ ਚੀਜ਼ ਪੇ ਬਹਾਰ ਥੀ, ਹਰ ਸ਼ੈਅ ਪੇ ਹੁਸਨ,**
**ਦੁਨੀਆਂ ਜਵਾਨ ਥੀ ਮੇਰੇ ਅਹਿਦੇ ਸ਼ਬਾਬ ਮੇਂ।**

## ਸਾਕਾ

**ਪੁਰੀ ਅਨੰਦ ਵਿਚ ਖ਼ਾਲਸਾ ਅੱਜ ਖ਼ੁਸ਼ੀਆਂ ਛਾਈਆਂ।**
**ਦੇਣ ਵਧਾਈ ਦੇਵਤੇ ਅਪੱਛਰਾਂ ਬਾਈਆਂ।**
**ਗੀਤ ਪ੍ਰੀਤ ਦੇ ਗਾਣ ਲਈ ਬਣ ਢਾਣੀਆਂ ਆਈਆਂ।**
**ਸੋਹਲੇ ਪੜ੍ਹਦੇ ਪ੍ਰੀਤ ਦੇ ਰੂਹਾਂ ਰੁਸ਼ਨਾਈਆਂ।**
**ਖਿੜ ਕੇ ਚੰਬਾ ਗੁਲਾਬ ਨੇ ਕੀ ਮਹਿਕਾਂ ਲਾਈਆਂ।**
**ਰਾਤ ਰਾਣੀ ਦੇ ਹੁਸਨ ਨੇ ਵੀ ਪਰਤਾਂ ਲਾਹੀਆਂ।**
**ਕੁਦਰਤ ਰਾਣੀ ਪੇਸ਼ ਹੋ ਠੰਢਕਾਂ ਵਰਤਾਈਆਂ।**
**ਜਿਵੇਂ ਨਾਦ ਇਲਾਹੀ ਗੂੰਜਿਆ, ਬਣ ਕੇ ਸ਼ਹਿਨਾਈਆਂ।**
**ਨਰ ਨਾਰੀ ਖ਼ੁਸ਼ ਹੋਂਵਦੇ, ਤੱਕ ਬੇ-ਪ੍ਰਵਾਹੀਆਂ।**
**'ਅਜ਼ਾਦ' ਕਹੇ ਸਦਾ ਕਾਇਮ ਰਹਿਣ ਇਹ ਸ਼ਹਿਨਸ਼ਾਹੀਆਂ।**

ਇਕ ਮਾਂ ਲਈ ਸਦ ਤਰਸੇਵਿਆਂ ਵਿਚੋਂ ਨਿਕਲੇ ਸੁਨੇਹਲੇ ਪਲਾਂ ਦੀ ਇਹ ਉੱਤਮ ਝਾਤ ਹੈ। ਜਦੋਂ ਕਿਸੇ ਮਾਂ ਦੇ ਅਰਮਾਨ ਪ੍ਰਵਾਨ ਚੜ੍ਹਦੇ ਨੇ ਤਾਂ ਉਹਨੂੰ ਬੀਤੇ

ਹਰ ਦੁੱਖ ਵਿਸਰ ਜਾਂਦੇ ਹਨ। ਇਵੇਂ ਹੀ ਮਾਤਾ ਗੁਜਰ ਕੌਰ ਆਪਣੇ ਵਧਦੇ ਫੁਲਦੇ ਪਰਿਵਾਰ ਦੀ ਦਾਦੀ ਬਣ ਬਹੁਤ ਵਡੇਰੀ ਖ਼ੁਸ਼ੀ ਦੀ ਪਾਤਰ ਬਣਨ ਜਾ ਰਹੀ ਸੀ। ਉਹਦਾ ਸੋਹਣਾ ਚੰਨ, ਜਿਹਦੀ ਨਿਰਮਲ ਰੋਸ਼ਨੀ ਵਿਚ ਸੰਸਾਰ ਨੇ ਹਨੇਰੇ ਰਸਤਿਆਂ ਨੂੰ ਪਾਰ ਕਰਨਾ ਹੈ। ਅੱਜ ਉਹਨੇ ਕਿਸੇ ਅਨੋਖੇ ਅੰਦਾਜ਼ ਵਿਚ ਅਨੋਖਾ ਦੂਲਹਾ ਬਣਨਾ ਹੈ। ਮਾਂ ਲਈ ਇਹ ਅਨੰਤ ਖ਼ੁਸ਼ੀਆਂ ਦੇ ਪਲ ਹਨ, ਜੋ ਗਿਣੇ ਨਹੀਂ ਜਾ ਸਕਦੇ। ਦਰਬਾਰੀ ਕਵੀਆਂ ਦੇ ਬੁੱਲ੍ਹਾਂ ਉੱਤੇ ਗੁਰੂ ਸਿਫ਼ਤ ਦੇ ਵੱਖ-ਵੱਖ ਸੋਹਿਲੇ ਸਨ। ਜਿਥੇ ਵੀ ਕਵੀ ਜਨ ਰੁਕਦੇ, ਉਹ ਸੱਚੇ ਪਾਤਸ਼ਾਹ ਦੀ ਸਿਫ਼ਤ ਵਿਚ ਚੰਗੀ ਤੋਂ ਚੰਗੀ ਛੰਦਾ-ਬੰਦੀ ਰਚਣ ਦੀ ਕੋਸ਼ਿਸ਼ ਕਰਦੇ। ਸੰਸਾਰ ਦੇ ਸੁੰਦਰ ਚੰਨ, ਗੁਰੂ ਕਲਗੀਧਰ ਜੀ ਦੇ ਬਾਰੇ ਬੜਾ ਸੁੰਦਰ ਕਥਨ ਹੈ:

## ਬੈਂਤ

**ਸੋਹਣੇ ਚੰਨ ਦਿਆ ਚੰਨਾਂ ਖਿਲੇਰ ਚਾਨਣ,**
**ਤੇਰੇ ਚਾਨਣ ਤੋਂ ਜਾਏ ਬਲਿਹਾਰ ਚਾਨਣ।**
**ਤੇਰੇ ਚਾਨਣ ਦੇ ਚਮਕਦੇ ਚਾਨਣੇ 'ਚ,**
**ਦਾਤਾਂ ਵੰਡਦੀ ਜਾਏ ਬਹਾਰ ਚਾਨਣ।**
**ਗੂਹੜੇ ਚਾਨਣੇ ਦਾ ਚਾਨਣ ਦੀਪ ਹੈਂ ਤੂੰ,**
**ਨੂਰੀ ਨੂਰ ਦਾ ਚਾਨਣ ਪਿਆਰ ਚਾਨਣ।**
**ਏਸ ਚਾਨਣ ਦੀ ਕਰਾਂ ਕੀ ਸਿਫ਼ਤ ਚੰਨਾਂ,**
**'ਅਜ਼ਾਦ' ਚਾਨਣ ਦਾ ਕਰੇ ਉਦਾਰ ਚਾਨਣ।**
**ਚਾਨਣ ਆਤਮਾ ਦਾ, ਅੱਖਾਂ ਦੀ ਜੋਤ ਚਾਨਣ,**
**ਚਮਕ ਚੇਹਰੇ ਦੀ ਲੱਖ ਉਪਕਾਰ ਚਾਨਣ।**
**ਚਾਨਣ ਤਰਸਦਾ ਨੈਣਾਂ ਦੇ ਚਾਨਣੇ ਨੂੰ,**
**ਲੱਖਾਂ ਚਾਨਣਾਂ ਦਾ ਕਰੇ ਉਧਾਰ ਚਾਨਣ।**

ਗੁਰੂ ਦੇ ਅਦਬ ਵਿਚ ਅਜ਼ੀਮੋ ਸ਼ਾਇਰ ਦਾ ਕਥਨ ਹੈ। ਜੈਸੇ:

**ਉਲਫ਼ਤ ਕਾ ਮਜ਼ਾ ਤਬ ਹੈ (ਜਬ) ਵੋ ਭੀ ਹੋਂ ਬੇਕਰਾਰ,**
**ਦੋਨੋਂ ਤਰਫ਼ ਇਜ਼ਤ ਹੋ, ਦੋਨੋਂ ਹੀ ਤਰਫ਼ ਪਿਆਰ।**

ਭਾਵ ਹਰ ਪਾਸੇ ਗੁਰੂ ਪਿਆਰੇ ਦੇ ਸਦਕੜਿਆਂ ਦੀ ਅਵਾਜ਼ ਆ ਰਹੀ ਸੀ। ਹਰ ਤਰਫ਼ ਸਿਫ਼ਤੋ-ਸਲਾਹੁਤ ਹੁੰਦੀ ਰਹੀ। ਸਜੇ ਦਰਬਾਰ ਅੰਦਰ ਢਾਡੀ, ਕਰੀਤਨੀਏ, ਭਾਈ ਸੱਦੂ ਜੀ ਅਤੇ ਭਾਈ ਮੱਦੂ ਜੀ ਨੇ ਮੰਗਲਾਚਾਰੀ ਸ਼ਬਦ ਪੜ੍ਹ ਕੇ ਰੰਗ ਬੰਨ੍ਹ ਦਿੱਤਾ। ਸੰਗਤਾਂ ਮਦਹੋਸ਼ ਕਰ ਦੇਣ ਵਾਲੇ ਵਾਤਾਵਰਣ ਦਾ ਲੁਤਫ਼ ਲੈ ਲੈ ਕੇ ਨਿਹਾਲ ਹੋ ਰਹੀਆਂ

ਸਨ। ਇਸ ਮੌਕੇ 'ਤੇ ਗੁਰੂ ਕੇ ਮਹਿਲ ਮਾਤਾ ਅਜੀਤ ਕੌਰ, ਮਾਤਾ ਸੁੰਦਰ ਕੌਰ ਸਾਹਿਬਜ਼ਾਦਿਆਂ ਸਮੇਤ ਦੀਵਾਨ ਦੀ ਰੌਣਕ ਵਧਾ ਰਹੇ ਸਨ। ਵਾਹਿਗੁਰੂ ਦਾ ਅਦਭੁਤ ਕਾਰਨਾਮਾ ਵੇਖ ਕੇ ਗੁਰੂ ਕੇ ਮਹਿਲ ਵੀ ਉਤਨੇ ਹੀ ਖ਼ੁਸ਼ ਸਨ, ਜਿੰਨੇ ਕਿ ਮਾਤਾ ਸਾਹਿਬ ਕੌਰ ਜੀ। ਅੱਜ ਸੱਚਮੁੱਚ ਹੀ ਗੁਰੂ ਕੇ ਮਹਿਲ, ਗੁਰੂ ਵਿਚ ਗੁਆਚ ਗਏ। ਸਤਿਗੁਰਾਂ ਕਿਹੋ ਜਿਹੀ ਪਾਣ ਚੜ੍ਹਾਈ ਕਿ ਮਾਤਾਵਾਂ ਵੀ ਸਿਦਕਵਾਨ ਗੁਰੂ ਰੂਪ ਹੀ ਹੋ ਨਿਬੜੀਆਂ। ਫ਼ਾਰਸੀ ਦੇ ਮਹਾਨ ਕਥਨਕਾਰ ਮੌਲਾਨਾ-ਏ-ਰੋਮ ਦੇ ਵਿਚਾਰ ਹਨ:

"ਬੱਸ ਤੂੰ ਜਿਸ ਮਾਰਗ 'ਤੇ ਚੱਲਣਾ ਹੈ, ਚੱਲ! ਸ਼ਰਤ ਹੈ ਇਹ ਕਿ ਮਿੱਤਰ (ਵਾਹਿਗੁਰੂ) ਦੇ ਗੁਣਾਂ ਵਿਚ ਗੁਆਚ ਤੇ ਉਸ ਵਰਗਾ ਹੋ ਜਾ।"

**ਪਸ, ਤੋ ਹਰ ਰਾਹੇ ਕਿ ਮੇਖਾਹੀ, ਬਰੋ।**
**ਮਹਵ, ਊ ਹਮਸ਼ਕਲਿ ਸਫ਼ਾਤਿ ਦੋਸਤ, ਸ਼ੋ।**

ਸੱਚ ਪੁੱਛੋ ਤਾਂ ਅੱਜ ਸੰਗਤ ਵੀ ਗੁਰੂ ਸਰੂਪ ਨਜ਼ਰ ਆ ਰਹੀ ਸੀ ਜਾਂ ਇਵੇਂ ਕਹੀਏ ਕਿ ਹਰ ਪਾਸੇ ਗੁਰੂ ਸਰੂਪ ਹੀ ਦਿੱਸ ਰਿਹਾ ਸੀ। ਹੁਣ ਸਮਾਂ ਸੀ ਗੁਰੂ ਸਾਹਿਬ ਦੇ ਪ੍ਰਵੇਸ਼ ਦਾ। ਸਾਹਿਬ ਦੀਵਾਨ ਅੰਦਰ ਆਏ, ਵੇਖਣ ਵਾਲਿਆਂ ਦੀਆਂ ਸਿੱਕਾਂ ਸੱਧਰਾਂ ਪੂਰੀਆਂ ਹੋ ਗਈਆਂ। ਆਪ ਜੀ ਦੇ ਚੇਹਰੇ 'ਤੇ ਚਮਕਦੀ ਨੂਰਾਨੀ ਕਲਗੀ ਕਿਸੇ ਅਨੰਤ ਦੁਨੀਆਂ ਦੀ ਸ਼ਹਿਨਸ਼ਾਹੀ ਦੀ ਝਾਤ ਦਰਸਾ ਰਹੀ ਸੀ। ਹਜ਼ੂਰ ਦੇ ਤੇਜੱਸਵੀ ਚੇਹਰੇ ਅਤੇ ਹੱਥ ਵਿਚ ਹੀਰਿਆਂ ਜੜਤ ਸ੍ਰੀ ਸਾਹਿਬ ਕਿਸੇ ਬਾਦਸ਼ਾਹ ਦੀ ਬਾਦਸ਼ਾਹਤ ਨੂੰ ਮਾਤ ਪਾ ਦੇਣ ਦੀ ਵੰਗਾਰ ਪਾ ਰਹੀ ਨਜ਼ਰ ਆਈ। ਉਹਨਾਂ ਦੇ ਕੇਸਰੀ ਲਿਬਾਸ ਦੇ ਫੱਬਵੇਂ ਰੋਅਬ ਉੱਤੇ ਅੱਖ ਠਹਿਰ ਜਾਏ, ਐਸਾ ਮੁਮਕਿਨ ਨਹੀਂ। ਦੂਜੇ ਪਾਸੇ ਤਿਆਗ ਦੀ ਮੂਰਤ ਮਾਤਾ ਸਾਹਿਬ ਕੌਰ ਜੀ ਬਿਲਕੁਲ ਧਿਆਨ ਮਗਨ ਸਨ। ਸ਼ਾਇਦ ਕਵੀ ਦੇ ਮਨ ਦੀ ਖ਼ਿਆਲੀ ਪ੍ਰਵਾਜ਼ ਨੇ ਮਾਤਾ ਜੀ ਦੀ ਸਿਦਕੀ ਬਿਰਤੀ ਦੀ ਗੱਲ ਕਹੀ ਹੈ:

'ਉਸ ਲਈ ਪੱਤਝੜ ਤੇ ਬਹਾਰ ਵੀ ਜ਼ਿੰਦਗੀ ਹੈ, (ਜੋ ਰੱਬ ਦਾ ਸਾਥ ਪਾ ਕੇ) ਪੱਥਰ ਤੇ ਕੀਮਤੀ ਯਾਕੂਤ ਨੂੰ ਸਮਾਨ ਵਿਖਾਉਂਦੀ ਹੈ।'

**ਪਸ ਖਿਜ਼ਾਂ ਊ ਰਾ ਬਹਾਰਸਤੋ ਹਯਾਤ।**
**ਯਕ ਨੁਮਾਯਦ ਸੰਗੋ ਯਾਕੂਤਿ ਜ਼ਕਾਤ।**

ਹੁਣ ਦੀਵਾਨ ਅੰਦਰ ਸ੍ਰੀ ਅਨੰਦ ਕਾਰਜ ਆਰੰਭ ਹੋਏ। ਰਸ-ਭਿੰਨੇ ਸ਼ਬਦਾਂ ਦੀ ਧੁਨੀ ਗੂੰਜੀ:

**(ਰਾਗ ਸੂਹੀ ਛੰਤ ਮਹਲਾ ੩ ਘਰੁ ੨)**
**ਸਾਜਨ ਆਇ ਵੁਠੇ ਘਰ ਮਾਹੀ॥**
**ਹਰਿ ਗੁਣ ਗਾਵਹਿ ਤ੍ਰਿਪਤਿ ਅਘਾਹੀ।**
**ਹਰਿ ਗੁਣ ਗਾਇ ਸਦਾ ਤ੍ਰਿਪਤਾਸੀ**

ਫਿਰਿ ਭੂਖ ਨ ਲਾਗੈ ਆਏ॥
ਦਹ ਦਿਸਿ ਪੂਜ ਹੋਵੈ ਹਰਿ ਜਨ ਕੀ
ਜੋ ਹਰਿ ਹਰਿ ਨਾਮੁ ਧਿਆਏ॥
ਨਾਨਕ ਹਰਿ ਆਪੇ ਜੋੜਿ ਵਿਛੋੜੇ
ਹਰਿ ਬਿਨੁ ਕੋ ਦੂਜਾ ਨਾਹੀ॥
ਸਾਜਨ ਆਇ ਵੁਠੇ ਘਰ ਮਾਹੀ॥੪॥੧॥ *(ਪੰਨਾ ੭੬੮)*
ਮੰਗਲ ਸਾਜੁ ਭਇਆ ਪ੍ਰਭੁ ਅਪਨਾ ਗਾਇਆ ਰਾਮ॥
ਅਬਿਨਾਸੀ ਵਰੁ ਸੁਣਿਆ ਮਨਿ ਉਪਜਿਆ ਚਾਇਆ ਰਾਮ॥
*(ਬਿਲਾਵਲੁ ਮਹਲਾ ੫ ਛੰਤ, ਪੰਨਾ ੮੪੫)*

ਇਸ ਤਰ੍ਹਾਂ ਬੇਅੰਤ ਸ਼ਬਦ ਪੜ੍ਹੇ ਗਏ। 'ਕੀਤਾ ਲੋੜੀਐ ਕੰਮ ਸੁ ਹਰਿ ਪਹਿ ਆਖੀਐ॥' ਤੋਂ ਬਾਅਦ ਵਰ ਦਾ ਪੱਲਾ ਵਧੂ ਨੂੰ ਫੜਾਇਆ ਗਿਆ। ਜਿਹਨਾਂ ਅੱਖਾਂ ਨੇ ਇਹ ਮਨਮੋਹਣਾ ਦ੍ਰਿਸ਼ ਵੇਖਿਆ ਹੋਵੇਗਾ, ਉਹ ਇਸ ਮੌਕੇ ਨੂੰ ਸ਼ਬਦਾਂ ਰਾਹੀਂ ਨਹੀਂ ਬਿਆਨ ਸਕਦੇ।

ਅੱਖ ਜੋ ਕੁਝ ਵੇਖਦੀ ਹੈ, ਸ਼ਬਦ ਕਹਿ ਸਕਦੇ ਨਹੀਂ,
ਹੈਰਾਨ ਹਾਂ, ਦਸਮੇਸ਼ ਦੀ ਰਹਿਮਤ ਕੀ ਤੋਂ ਕੀ ਹੋ ਜਾਏ।
ਡੁੱਬਦੀ ਕਿਸ਼ਤੀ ਨੂੰ ਜਿਵੇਂ ਕਿਨਾਰੇ ਦੀ ਚਾਹ ਹੈ,
ਰਹਿਮਤ ਉਸ ਦੀ ਤੋਂ ਉਛਲਦਾ ਤੂਫ਼ਾਨ ਵੀ ਠੱਲ੍ਹ ਜਾਏ।



## ਕੋਰੜਾ ਛੰਦ

ਮਾਪੇ ਖ਼ੁਸ਼ੀ ਵਿਚ ਫੁੱਲੇ ਨਾ ਸਮਾਂਵਦੇ।
ਸੱਧਰਾਂ ਦੇ ਨਾਲ ਪੱਲਾ ਨੇ ਫੜਾਂਵਦੇ।
ਖ਼ੁਸ਼ੀਆਂ ਦੇ ਗੀਤ ਦਿਲ ਵਿਚ ਆਏ ਨੇ।
ਭਾਗਾਂ ਵਾਲੇ ਦਿਨ ਖ਼ੁਸ਼ੀਆਂ ਲਿਆਏ ਨੇ।
ਮਾਪਿਆਂ ਨੇ ਪੂਰੇ ਕਰਨੇ ਸਬੱਬ ਨੇ।
ਜੋੜੀ ਹੈ ਮਿਲਾਈ ਅੱਜ ਸੱਚੇ ਰੱਬ ਨੇ।
ਢਾਡੀਆਂ ਵਜਾਏ ਦਿਲ ਖਿੱਚ ਨਾਦ ਜੀ।
ਕਵੀਆਂ ਦੇ ਦਿਲ ਉਪਜੇ ਖ਼ਵਾਬ ਜੀ।
ਕੁਦਰਤ ਹੁਸੀਨ ਬਾਣੇ ਪਹਿਨ ਆਈ ਏ।
ਸੰਗਤ ਵਧਾਈ ਅੱਜ ਦੇਣ ਆਈ ਏ।
ਠੱਲ੍ਹਿਆ ਨਹੀਂ ਜਾਂਦਾ ਨੂਰ ਦਸਮੇਸ਼ ਦਾ।
ਧਨੀ ਤਲਵਾਰ ਸੱਚੇ ਸ਼ਾਹ ਨਰੇਸ਼ ਦਾ।

## 54—ਮਾਤਾ ਸਾਹਿਬ ਕੌਰ

ਹੋਈ ਲਾਂਵ ਪੂਰੀ ਤੇ ਜੈਕਾਰਾ ਲਾਇਆ ਜੀ।
ਸਭ ਨੇ ਸ਼ੁਕਰ ਰੱਬ ਦਾ ਮਨਾਇਆ ਜੀ।
ਸਿਦਕ ਦੀ ਹੁੰਦੀ ਸਦਾ ਤੋਂ ਹੀ ਜਿੱਤ ਹੈ।
ਗੁਰੂ ਡਿੱਗੇ ਢੱਠਿਆਂ ਦਾ ਸਦਾ ਮਿੱਤ ਹੈ।
ਜੀਹਨੇ ਇਕ ਵਾਹਿਗੁਰੂ 'ਤੇ ਰੱਖੀ ਆਸ ਹੈ।
ਦੂਰ ਨਹੀਉਂ ਗੁਰੂ ਸਦਾ ਉਹਦੇ ਪਾਸ ਹੈ।
ਆਖਦਾ 'ਅਜ਼ਾਦ' ਮੰਨੋ ਉਹਦੇ ਭਾਣੇ ਨੂੰ।
ਦੇਵੇਗਾ ਦਰਸ਼ ਆਣ ਕੇ ਨਿਮਾਣੇ ਨੂੰ।

ਇਸ ਤਰ੍ਹਾਂ ਅਨੰਦ ਕਾਰਜ, ਪੂਰਨ ਰਹਿਤ ਮਰਿਆਦਾ ਅਨੁਸਾਰ ਸੰਪੂਰਨ ਹੋਏ। 18 ਵਿਸਾਖ 1757 ਬਿਕ੍ਰਮੀ ਵਾਲੇ ਦਿਨ ਇਹ ਕਾਰਜ ਪ੍ਰਵਾਨ ਚੜ੍ਹਿਆ। ਮਾਤਾ ਜੀ ਦੀ ਉਮਰ 17 ਸਾਲ 6 ਮਹੀਨੇ 20 ਦਿਨ ਦੀ ਦੱਸੀ ਗਈ ਹੈ। ਸ੍ਰੀ ਦਸਮੇਸ਼ ਜੀ ਦੀ ਉਮਰ 34 ਸਾਲ ਦੇ ਕਰੀਬ ਸੀ। ਜਦੋਂ ਭਾਈ ਸੱਦੂ ਭਾਈ ਮੱਦੂ ਜੀ ਨੇ ਅਨੰਦ ਵਿਵਾਹ ਦੇ ਸ਼ਬਦ ਪੜ੍ਹੇ। ਭਾਈ ਰਾਮ ਕੁਇਰ, ਬਾਬਾ ਬੁੱਢਾ ਜੀ ਦੀ ਅੰਸ਼ ਵਿਚੋਂ ਜਿਹਨਾਂ ਅੰਮ੍ਰਿਤ ਪਾਨ ਕਰ ਕੇ ਨਾਮ ਗੁਰਬਖ਼ਸ਼ ਸਿੰਘ ਧਾਰਨ ਕੀਤਾ, ਇਹਨਾਂ ਗਰੰਥੀ ਸਿੰਘ ਦੀ ਸੇਵਾ ਵਜੋਂ ਲਾਵਾਂ ਪੜ੍ਹੀਆਂ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੇ ਮਾਤਾ ਸਾਹਿਬ ਕੌਰ ਜੀ ਦੇ ਅਨੰਦ ਕਾਰਜ ਦੇ ਸਬੰਧ ਵਿਚ ਵਿਦਵਾਨਾਂ ਦੀਆਂ ਅਮੋਲਕ ਰਾਵਾਂ ਹਨ। ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ:

"ਤੀਸਰੇ ਦਿਨ ਭਾਈ ਰਾਵ ਸਿੰਘ (ਰਾਮੂੰ ਬਸੀ) ਦੀ ਬੇਟੀ ਨਾਲ ਗੁਰੂ ਜੀ ਨੇ ਅਨੰਦ ਪੜ੍ਹਾ ਲਿਆ। ਰਾਗੀਆਂ ਨੇ ਲਾਵਾਂ ਪੜ੍ਹੀਆਂ ਅਤੇ ਗ੍ਰੰਥੀ ਸਿੰਘ ਨੇ ਗੰਢ ਬੱਧੀ।[1]
(ਤਵਾਰੀਖ਼ ਗੁਰੂ ਖ਼ਾਲਸਾ)

ਦੂਸਰਾ ਹਵਾਲਾ ਭਾਈ ਕਾਹਨ ਸਿੰਘ ਨਾਭਾ ਜੀ ਮਹਾਨ ਕੋਸ਼ ਵਿਚ ਦੇਂਦੇ ਹਨ:

"ਮਾਤਾ ਸਾਹਿਬ ਕੌਰ, ਰੋਹਤਾਸ ਨਿਵਾਸੀ ਭਾਈ ਰਾਮੂੰ ਸਿੰਘ (ਰਾਮੂੰ ਬਸੀ) ਗੋਤ ਖੱਤਰੀ ਦੀ ਸਪੁੱਤਰੀ, ਜਿਸ ਦਾ ਅਨੰਦ 18 ਵਿਸਾਖ ਸੰਮਤ 1757 ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਹੋਇਆ।
*(ਮਹਾਨ ਕੋਸ਼, ਪੰਨਾ ੧੩੩)*

ਇਹ ਇਕ ਵੱਡੀ ਘਟਨਾ ਸੀ, ਜਿਸ ਨੇ ਆਪਣੇ ਆਪ ਵਿਚ ਅਦੁੱਤੀ ਮਿਸਾਲ

---

1. ਇਹ ਪੂਰਵਕ ਮਰਿਆਦਾ ਹੈ ਕਿ ਵਧੂ ਨੂੰ ਵਰ ਦਾ ਪੱਲਾ ਫੜਾਉਣ ਦਾ ਕਰਜ ਗ੍ਰੰਥੀ ਸਿੰਘ ਹੀ ਕਰਦਾ ਸੀ, ਪਰ ਅੱਜ-ਕਲ੍ਹ ਇਹ ਪਰੰਪਰਾ ਸਨਾਤਨ ਧਰਮ ਵਿਚ ਵਿਲੀਨ ਹੁੰਦੀ ਜਾ ਰਹੀ ਹੈ ਕਿ ਬੇਟੀ ਨੂੰ ਪੱਲਾ ਪਿਤਾ ਫੜਾਵੇ ਜਾਂ ਭਰਾ, ਮਾਮਾ ਜਾਂ ਧੀ ਦਾ ਕੋਈ ਰਿਸ਼ਤੇਦਾਰ। ਗੁਰੂ ਕਾਲ ਵਿਚ ਇਹ ਸੇਵਾ ਗ੍ਰੰਥੀ ਸਿੰਘ ਹੀ ਨਿਭਾਉਂਦਾ ਸੀ। ਗੁਰੂ ਕਰੇ ਅਸੀਂ ਬ੍ਰਾਹਮਣੀ ਪਰੰਪਰਾਵਾਂ ਤੋਂ ਬਚੇ ਰਹੀਏ। ਠੀਕ, ਨਿਆਰੇ ਖ਼ਾਲਸੇ ਵਾਂਗ, ਨਿਆਰੇ ਰਹੀਏ। (ਅਜ਼ਾਦ)

ਨੂੰ ਪ੍ਰਗਟ ਕੀਤਾ। ਸ੍ਰੀ ਦਸਮੇਸ਼ ਜੀ ਦੇ ਅਟੱਲ ਦ੍ਰਿੜ੍ਹ ਇਰਾਦੇ ਵਿਚ, ਵਚਿੱਤਰ ਸਿਦਕ ਸਬੂਰੀ ਦੀ ਹੁਲਚਲ ਪਾ ਕੇ ਅਮਰਪੁਣਾ ਹਾਸਲ ਕੀਤਾ। ਇਥੇ ਭਾਈ ਰਾਮੂੰ ਜੀ ਦੇ ਸਿਦਕ ਨੂੰ ਵੀ ਸਲਾਹੁਣਾ ਚਾਹੀਦਾ ਹੈ, ਜਿਸ ਦਾ ਰਸਤਾ ਬੜਾ ਉਬੜ-ਖਾਬੜ ਸੀ ਪਰੰਤੂ ਉਸ ਦਾ ਹੌਸਲਾ ਅਡੋਲ ਸੀ। ਵਿਦਵਾਨ ਦਾ ਕਥਨ ਹੈ ਕਿ:

**ਐ ਕਾਫ਼ਿਲੇ ਵਾਲੋ ਅਪਨੀ ਹਿੰਮਤ ਕੋ ਸਰਾਹੋ,**
**ਪਾਉਂ, ਹਰ ਚੰਦ ਜ਼ਖ਼ਮੀ ਥੇ, ਹਰ ਕਦਮ ਸਾਥ ਦੀਆ।**

ਅਨੰਦ ਕਾਰਜ ਦੀ ਸਮਾਪਤੀ ਤੋਂ ਬਾਅਦ ਕੜਾਹ ਪ੍ਰਸ਼ਾਦਿ ਦੇ ਖੁੱਲ੍ਹੇ ਗੱਫੇ ਵਰਤਾਏ ਗਏ। ਜ਼ਰੂਰਤਮੰਦਾਂ ਲਈ ਮਾਤਾ ਗੁਜਰ ਕੌਰ ਨੇ ਮਾਇਆ ਦੇ ਖੁੱਲ੍ਹੇ ਗੱਫੇ ਵਰਤਾਏ। ਉਪਰੰਤ ਆਪਣੀ ਨੂੰਹ ਰਾਣੀ ਮਾਤਾ ਸਾਹਿਬ ਕੌਰ ਜੀ ਨੂੰ ਆਪਣੇ ਨਿਜੀ ਸਥਾਨ ਮਹਿਲਾਂ ਵਿਚ ਲੈ ਗਏ। ਪਿਤਾ ਰਾਵ ਸਿੰਘ ਤੇ ਮਾਤਾ ਜਸਦੇਵ ਕੌਰ ਦੀ ਖ਼ੁਸ਼ੀ ਦਾ ਟਿਕਾਣਾ ਨਹੀਂ ਸੀ। ਉਹਨਾਂ ਨੂੰ ਮਹਾਨ ਉਤਸ਼ਾਹ ਭਰੇ ਉਤਸਵ ਦਾ ਆਨੰਦ ਮਾਣਦਿਆਂ ਲਗਪਗ ਸਵਾ ਮਹੀਨਾ ਸ੍ਰੀ ਅਨੰਦਪੁਰ ਸਾਹਿਬ ਗੁਜ਼ਰ ਗਿਆ। ਅੰਤਤਾ: ਸ੍ਰੀ ਗੁਰੂ ਤੋਂ ਆਗਿਆ ਪਾ ਕੇ ਇਹ ਕਾਫ਼ਲਾ ਪੋਠੋਹਾਰ ਨੂੰ ਰਵਾਨਾ ਹੋ ਗਿਆ। ਉਹ ਧੰਨ ਸਤਿਗੁਰੂ ਕਹਿ ਕੇ ਗਾ ਰਹੇ ਸਨ:

**ਸਭਨਾ ਕਾ ਮਾ ਪਿਉ ਆਪਿ ਹੈ ਆਪੇ ਸਾਰ ਕਰੇਇ॥** *(ਪੰਨਾ ੬੫੩)*



ਇਹ ਮਿੱਠੀ ਧੁਨੀ ਸ਼ਬਦ ਬਣ ਕੇ ਅੰਬਰਾਂ ਤਾਈਂ ਫ਼ਿਜ਼ਾ ਨੂੰ ਮਹਿਕਾਉਂਦੀ ਜਾਂਦੀ। ਸਿਆਣੇ ਕਹਿੰਦੇ ਹਨ ਕਿ ਸਤਿਗੁਰੂ ਅਨੰਤ ਹੈ ਤੇ ਅਨੰਤ ਦਾ ਅੰਤ ਪਾਉਣਾ ਮਨੁੱਖ ਦੀ ਨਾ ਪਹੁੰਚ ਹੈ ਨਾ ਜ਼ਰੂਰਤ, ਨਾ ਜੁਰਅੱਤ। ਜੇ ਹੈ ਤਾਂ ਬੱਸ ਉਸ ਦੀਆਂ ਮਿਹਰਬਾਨੀਆਂ। ਉਸ ਦੀਆਂ ਸ਼ੁਕਰਗੁਜ਼ਾਰੀਆਂ ਦਾ ਕਾਇਲ ਹੋ ਜਾਣਾ। ਫਿਰ ਉਹਦੇ ਧੰਨਵਾਦ ਵਿਚ ਸੀਸ ਝੁਕਾ ਦੇਣਾ। ਕਹਿਣਾ:

**ਜਿਸ ਦਮ ਯਾਦ ਨਾ ਆਵੇਂ ਪ੍ਰੀਤਮ ਜਾਨ ਲਬਾਂ 'ਤੇ ਆਵੇ।**
**ਲਾਭ ਜੀਵਨ ਦਾ ਸਿਮਰਨ ਬਾਝੋਂ, ਨਜ਼ਰੀਂ ਹੋਰ ਨਾ ਆਵੇ।**

ਜਾਂ ਫਿਰ—

**ਖ਼ਿਰਦ (ਅਕਲ) ਭੀ ਤੁਮ, ਮੇਹਰ ਭੀ ਤੁਮ,**
**ਮੈਂ ਤਿਨਕੇ ਕੇ ਸਿਵਾ ਕੁਛ ਭੀ ਨਹੀਂ।**
**ਹਰ ਸਾਂਸ ਮੇਂ ਮੇਰੇ, ਹਰਕਤ ਹੈ ਆਪ ਕੀ,**
**ਮੈਂ ਖ਼ਿਨਾਏ ਦਿਲ ਕੇ ਸਿਵਾ ਕੁਛ ਭੀ ਨਹੀਂ।**

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

## ਭਾਗ ਤੀਸਰਾ

# ਪ੍ਰਸੰਗ
# ਮਾਤਾ ਸਾਹਿਬ ਕੌਰ ਤੇ ਖ਼ਾਲਸਾ ਪੁੱਤ ਦੀ ਦਾਤ

## ਚਾਨਣ ਨਸ਼ਿਆਈਆਂ ਅੱਖਾਂ ਦੀ ਹਸਰਤ

(ਬਸੰਤੁ ਮਹਲਾ ੫ ਘਰੁ ੧ ਇਕ ਤੁਕੇ)
ਸਗਲ ਇਛਾ ਜਪਿ ਪੁੰਨੀਆ ॥
ਪ੍ਰਭਿ ਮੇਲੇ ਚਿਰੀ ਵਿਛੁੰਨਿਆ ॥ ੧ ॥
ਤੁਮ ਰਵਹੁ ਗੋਬਿੰਦੈ ਰਵਣ ਜੋਗੁ ॥
ਜਿਤੁ ਰਵਿਐ ਸੁਖ ਸਹਜ ਭੋਗੁ ॥ ੧ ॥ ਰਹਾਉ ॥
ਕਰਿ ਕਿਰਪਾ ਨਦਰਿ ਨਿਹਾਲਿਆ ॥
ਅਪਣਾ ਦਾਸੁ ਆਪਿ ਸਮ੍ਹਾਲਿਆ ॥ ੨ ॥
ਸੇਜ ਸੁਹਾਵੀ ਰਸਿ ਬਨੀ ॥
ਆਇ ਮਿਲੇ ਪ੍ਰਭ ਸੁਖ ਧਨੀ ॥ ੩ ॥
ਮੇਰਾ ਗੁਣੁ ਅਵਗੁਣੁ ਨ ਬੀਚਾਰਿਆ ॥
ਪ੍ਰਭ ਨਾਨਕ ਚਰਣ ਪੂਜਾਰਿਆ ॥ ੪ ॥

*(ਪੰਨਾ ੧੧੮੪)*

ਭਉ ਅਤੇ ਭਾਉ ਦਾ ਸਦੈਵੀ ਵਿਚਾਰ ਇਨਸਾਨ ਅੰਦਰ ਰੱਬੀ ਰਹਿਮਤਾਂ ਦੀ ਰੌਣਕ ਕਰ ਦਿਆ ਕਰਦਾ ਹੈ। ਸੰਕਲਪਾਂ ਅਤੇ ਵਿਕਲਪਾਂ ਦੀ ਗਿਣਤੀ ਤੋਂ ਪਰ੍ਹਾਂ ਪਹੁੰਚਣ ਵਾਲੇ, ਮਿਹਰਾਂ ਦੇ ਦਰਿਆ ਦੇ ਕਿਨਾਰੇ ਦਾ ਅਨੰਦ ਮਾਣ ਲੈਂਦੇ ਹਨ। ਸਤਿਗੁਰੂ ਦੇ ਪਿਆਰ ਰੂਪੀ ਬਾਗ ਦੀ ਮਹਿਕ ਦੇ ਪਾਤਰ ਬਣ ਕੇ ਵਿਚਰਨ ਵਾਲੇ ਹੀ ਨਿਰੰਕਾਰ ਦੇ ਅਸਲੀ ਵਾਰਸ ਹਨ। ਇਹ ਉਪ੍ਰਲੀਆਂ ਗੱਲਾਂ ਮਾਤਾ ਜੀ ਨੇ ਆਪਣੀ ਅਣਥੱਕ ਸੇਵਾ ਭਰੇ ਹੁੱਬ ਤੋਂ ਪ੍ਰਤੀਤ ਕਰਾ ਦਿੱਤੀਆਂ ਕਿ 'ਤੁਮ ਰਵਹੁ ਗੋਬਿੰਦੈ ਰਵਣ ਜੋਗੁ ॥ ਜਿਤੁ ਰਵਿਐ ਸੁਖ ਸਹਜ ਭੋਗੁ ॥' ਉਹ ਗੋਬਿੰਦ ਨਾਲ ਰਮਦੇ ਹਨ ਤੇ ਜਾਣਦੇ ਹਨ ਕਿ ਸੁਖ ਸਹਿਜ ਭੋਗ ਕਿਵੇਂ ਮਾਣੀਦੇ ਹਨ।

## ਬੈਂਤ

ਅੰਮ੍ਰਿਤ ਵੇਲੇ ਜਾਂ ਉੱਠ ਇਸ਼ਨਾਨ ਕਰਦੇ,
ਫਿਰ ਜਪੁਜੀ ਦਾ ਜਾਪ ਉਚਾਰਦੇ ਨੇ।
ਜਾਪੁ ਸਾਹਿਬ, ਸਵੱਈਏ ਤੇ ਵਾਰ ਆਸਾ,
ਸ਼ਬਦ ਪੜ੍ਹਦੇ ਜੋ ਗੁਰੂ ਸਤਿਕਾਰਦੇ ਨੇ।
ਉਨਾ ਚਿਰ ਨਾ ਅੰਨ ਜਲ ਮੂੰਹ ਲਾਉਂਦੇ,
ਕਰਦੇ ਦਰਸ਼ ਨਾ ਸੱਚੀ ਸਰਕਾਰ ਦੇ ਨੇ।
ਪਾ ਕੇ ਝਾਤ ਪਿਆਰੇ ਦੇ ਦਰਸ਼ਨਾਂ ਦੀ,
ਤਾਂ ਫਿਰ ਸ਼ੁਧਾ ਦੇ ਤਾਈਂ ਉਤਾਰਦੇ ਨੇ।
ਗੁਰੂ ਸਾਹਿਬ ਵੀ ਸਿਦਕ ਦੀ ਮੂਰਤੀ ਨੂੰ,
ਇਕ ਵਾਰ ਤਾਂ ਨਿੱਤ ਨਿਹਾਰਦੇ ਨੇ।
ਐਧਰ ਮਾਤ ਗੁਜਰੀ ਸਦਕੇ ਵਾਰ ਜਾਂਦੀ,
ਨੂੰਹ ਰਾਣੀ ਨੂੰ ਡਾਢਾ ਪਿਆਰਦੇ ਨੇ।
ਕਦੇ ਸੇਵਾ ਨਾ ਹਿਰਦੇ ਤੋਂ ਵੱਖ ਕਰਦੇ,
ਮਿੱਠੇ ਬੋਲਾਂ ਤੋਂ ਆਤਮਾ ਠਾਰਦੇ ਨੇ।
ਪੂਰੇ ਪੰਥ ਦੇ ਵਿਚ ਸਤਿਕਾਰ ਵਧਿਆ,
'ਅਜ਼ਾਦ' ਜੇਹੇ ਵੀ ਕਈ ਨਮਸਕਾਰਦੇ ਨੇ।



ਇਹ ਸੀ ਮਾਤਾ ਜੀ ਦੀ ਦਿਨ ਚਰਿਆ। ਅੰਮ੍ਰਿਤ ਵੇਲੇ ਉੱਠਦੇ, ਇਸ਼ਨਾਨ ਕਰਨ ਉਪਰੰਤ ਜਪੁਜੀ ਸਾਹਿਬ, ਜਾਪੁ ਸਾਹਿਬ, ਸਵੱਈਏ, ਸ੍ਰੀ ਸੁਖਮਨੀ ਸਾਹਿਬ ਤੇ ਹੋਰ ਬਾਣੀਆਂ ਪੜ੍ਹ ਕੇ ਮਾਤਾ ਗੁਜਰ ਕੌਰ ਜੀ ਦੀ ਸੇਵਾ ਵਿਚ ਲੱਗ ਜਾਂਦੇ। ਆਪ ਨੇ ਅਹਿਦ ਕਰ ਲਿਆ ਕਿ ਜਦੋਂ ਤਕ ਉਹ ਪਤੀ ਦੇਵ ਦੇ ਦੀਦਾਰ ਨਾ ਕਰ ਲੈਣ, ਉਤਨਾ ਚਿਰ ਮੁਖ ਜੂਠਾ ਨਹੀਂ ਕਰਨਾ। ਕਾਰਨ ਵੱਸ ਜੇਕਰ ਹਜ਼ੂਰ ਦੇ ਦੀਦਾਰ ਨਾ ਹੁੰਦੇ ਤਾਂ ਮਾਤਾ ਜੀ ਅੰਨ ਜਲ ਨਾ ਕਰਦੇ। ਗੁਰੂ ਸਾਹਿਬ ਵੀ ਉਹਨਾਂ ਦੀ ਅਤਿ ਪ੍ਰੇਮ ਬਿਹਬਲਤਾ ਨੂੰ ਵੇਖ ਕੇ ਇਕ ਵਾਰ ਜ਼ਰੂਰ ਹੀ ਦਰਸ਼ਨ ਦੇਣ ਆ ਜਾਂਦੇ। ਇਸ ਵਿਚਾਰ ਦੀ ਪ੍ਰੋੜ੍ਹਤਾ ਪੁਰਾਤਨ ਵਿਦਵਾਨ ਇਵੇਂ ਕਰਦਾ ਹੈ :

ਦਰਸ਼ਨ ਕਰੇ ਤਾਂ ਭੋਜਨ ਪਾਵੈ।
ਨਹੀ ਤਾਂ ਨਿਸਬਾਸੁਰ ਛੁਧੰਤ ਬਿਹਾਵੈ।
ਪ੍ਰੇਮ ਬਿਲੋਕਨ ਨੈਮ ਜਿਨ ਕੀਨਾ।
ਸ੍ਰੀ ਕਲਗੀਧਰ ਸਭ ਬਿਧ ਚੀਨਾ।

## 58—ਮਾਤਾ ਸਾਹਿਬ ਕੌਰ

**ਤਿਸਹੀ ਹੇਤ ਕਰ ਕੇ ਇਕ ਵਾਰੀ।**
**ਦਰਸ਼ਨ ਦੇਤ ਸੁ ਕਰਨਾ ਧਾਰੀ।**
**ਕਿਸੇ ਕਾਰਨ ਤੇ ਜੇ ਨਾ ਹੋਇ।**
**ਉਸ ਦਿਨ ਖਾਏ ਅਹਾਰ ਨਾ ਕੋਇ।**

*(ਸੂਰਜ ਪ੍ਰਕਾਸ਼, ਰੁਤ ੫, ਅੰਸੂ ੧)*

ਆਪਣੀ ਦਿਨ ਦੀ ਕਿਰਿਆ ਅਨੁਸਾਰ ਉਹ ਮਾਤਾ ਗੁਜਰ ਕੌਰ ਦੀ ਅਤਿਅੰਤ ਮਿੱਠੇ ਭਾਵ ਨਾਲ ਸੇਵਾ ਕਰਦੇ। ਮਾਤਾ ਗੁਜਰ ਕੌਰ ਜੀ ਦਾ ਵੀ ਉਹਨਾਂ ਨਾਲ ਅੰਤਾਂ ਦਾ ਮੋਹ ਪੈ ਗਿਆ। ਉਹ ਉਹਨਾਂ ਉੱਤੇ ਖ਼ਾਸ ਮਿਹਰਬਾਨੀਆਂ ਲੁਟਾਉਂਦੇ ਰਹਿੰਦੇ ਤੇ ਸਦਾ ਹੀ ਘੋਲ ਘੁਮਾਈ ਹੁੰਦੇ। ਦੋਵੇਂ ਮਹਿਲ ਮਾਤਾ ਅਜੀਤ ਕੌਰ ਤੇ ਮਾਤਾ ਸੁੰਦਰ ਕੌਰ ਵੀ ਭੈਣਾਂ ਬਣ ਸੱਜਰਾ ਸਨੇਹ ਬਖ਼ਸ਼ਦੀਆਂ। ਖ਼ਾਸ ਕਰ ਕੇ ਛੋਟੇ ਸਾਹਿਬਜ਼ਾਦਿਆਂ, ਬਾਬਾ ਜ਼ੋਰਾਵਰ ਸਿੰਘ, ਬਾਬਾ ਫਤਹਿ ਸਿੰਘ ਦੀ ਦੇਖ-ਰੇਖ ਮਾਤਾ ਸਾਹਿਬ ਕੌਰ ਨੇ ਆਪਣੇ ਹੱਥ ਵਿਚ ਹੀ ਲੈ ਲਈ। ਉਹਨਾਂ ਨੂੰ ਖਿਡਾਵੀਆਂ ਦੀ ਜਗ੍ਹਾ ਖ਼ੁਦ ਨੁਵ੍ਹਾ-ਧੁਵ੍ਹਾ ਕੇ ਸ਼ਸਤਰ ਬਸਤਰ ਸਜਾਉਂਦੇ, ਤਿਆਰ-ਬਰ-ਤਿਆਰ ਕਰਦੇ। ਨਾਲ ਹੀ ਗਲ ਨਾਲ ਲਾ ਕੇ ਅਸੀਸਾਂ ਦੇਂਦੇ। ਧਰਮ ਪਰਾਇਣ ਹੋਣ ਲਈ ਪ੍ਰੇਰਤ ਕਰਦੇ। ਇਵੇਂ ਆਪ ਅਸਲ ਨਿਮਰਤਾ ਦੀ ਰੰਗਣ ਵਿਚ ਰੰਗੀਜ ਕੇ ਮਿੱਠੇ ਬੋਲ ਬੋਲਦੇ। ਸਭਨਾਂ ਨੂੰ ਵਾਹਿਗੁਰੂ ਵੱਲ ਪ੍ਰੇਰਦੇ। ਹੁਣ ਉਹ ਮਹਿਲਾਂ ਵਿਚ ਅਤੇ ਸੰਗਤਾਂ ਵਿਚ ਪੁਰਾਣੇ ਪਰੀਚਤਾਂ ਵਾਂਗ ਖਿਆਤੀ ਪ੍ਰਾਪਤ ਕਰ ਗਏ। ਸਮਾਂ ਸਿਦਕ ਦੀ ਪੀਡੀ ਡੋਰ ਫੜ ਕੇ ਲੰਘਦਾ ਗਿਆ। ਰਚਨਹਾਰ ਦੀ ਵਚਿੱਤਰ ਖੇਡ ਅੰਦਰ ਕੋਈ ਬੇਤਾਬ ਬਿਜਲੀ ਚਮਕੀ। ਜਿਸ ਦੀ ਚਮਚਮਾਉਂਦੀ ਤਰੰਗ ਨੇ ਮਾਤਾ ਜੀ ਦੇ ਅੰਦਰ ਇਕ ਮਿੱਠਤ ਭਰਪੂਰ ਰਾਗ ਛੇੜ ਦਿੱਤਾ। ਇਹ ਰਾਗ, ਇਹ ਤਰਾਨਾ ਪ੍ਰਕਿਰਤੀ ਦੇ ਅੰਦਰ ਭਰਿਆ ਪਿਆ ਹੈ। ਕੁਦਰਤ ਅੰਦਰ ਵੱਸ ਕੇ ਜਿਵੇਂ ਵਾਹਿਗੁਰੂ ਆਪ ਹੀ ਪੂਚ ਰਿਹਾ ਹੈ। ਭਾਈ ਗੁਰਦਾਸ ਜੀ ਕੁਦਰਤ ਦੇ ਪ੍ਰੇਮ ਤਰੰਗ ਦੀ ਗੱਲ ਕਰ ਰਹੇ ਹਨ। ਇਸ ਦਾ ਸਿਰਲੇਖ ਹੈ 'ਪ੍ਰੇਮ':

**ਦੀਪਕ ਹੇਤ ਪਤੰਗ ਦਾ ਜਲ ਮੀਨ ਤਰੰਦਾ॥**
**ਮਿਰਗ ਨਾਦ ਵਿਸਮਾਦ ਹੈ ਭਵਰ ਕਵੱਲ ਵਸੰਦਾ॥**
**ਚੰਦ ਚਕੋਰ ਪਰੀਤਿ ਹੈ ਦੇਖਿ ਧਿਆਨੁ ਧਰੰਦਾ॥**
**ਚਕਵੀ ਸੂਰਜ ਹੇਤ ਹੈ ਸੰਜੋਗੁ ਬਣੰਦਾ॥**
**ਨਾਰਿ ਭਤਾਰ ਪਿਆਰ ਹੈ ਮਾਂ ਪੁੱਤ ਮਿਲੰਦਾ॥**
**ਆਪੇ ਆਪਿ ਵਰਤਦਾ ਗੁਰਮੁਖਿ ਪਰਚੰਦਾ॥**

*(ਭਾਈ ਗੁਰਦਾਸ, ਵਾਰ ੨, ਪਉੜੀ ੧੭)*

ਰੱਬ ਦੇ ਇਸ ਪ੍ਰੇਮ ਨੂੰ ਪਾਉਣ ਲਈ ਜ਼ਰੂਰਤ ਹੈ ਨਜ਼ਰਾਂ ਨੂੰ ਪੀਡਾ ਕੀਤਾ ਜਾਵੇ।

**ਇਤਨੀ ਬੁਲੰਦ ਅਪਨੀ ਨਿਗਾਹੋਂ ਕੋ ਕੀਜੀਏ,**
**ਕਤਰਾ ਭੀ ਆਪ ਦੇਖੇਂ ਤੋ ਦਰਿਆ ਦਿਖਾਈ ਦੇ।**

ਮਾਤਾ ਸਾਹਿਬ ਕੌਰ ਨੂੰ ਬੇਸ਼ਕ ਅਹਿਸਾਸ ਸੀ, ਬਈ ਉਹ ਕੁਆਰੇ ਡੋਲੇ ਦੇ ਸਰੂਪ ਵਿਚ ਹਨ, ਫਿਰ ਪਤਾ ਨਹੀਂ ਕਿਉਂ ਕੁਦਰਤ ਦਾ ਕਾਦਿਰ ਉਹਨਾਂ ਅੰਦਰ ਕੋਈ ਪ੍ਰਬਲ ਖ਼ਾਹਿਸ਼ ਦੀ ਤਾਜ਼ਗੀ ਭਰ ਰਿਹਾ ਹੈ। ਉਹ ਤਾਂ ਇਕ ਪਲ ਲਈ ਵੀ ਪਤੀ ਦੇ ਬ੍ਰਹਮਚਰਜ ਦੀ ਪਾਲਣਾ ਤੋਂ ਮੁਨਕਰ ਨਹੀਂ ਹੋ ਰਹੀ। ਤਾਂ ਫਿਰ ਐਸੀ ਸੋਚ ਦਾ ਉਤਪੰਨ ਹੋਣਾ ਕਿਸੇ ਚਮਤਕਾਰ ਦੇ ਤਹਿਤ ਕੋਈ ਦੈਵੀ ਕਰਮ ਦਾ ਕੌਤਕ ਪ੍ਰਮਾਣ ਹੀ ਹੋ ਸਕਦੈ।

ਮਾਤਾ ਜਦੋਂ ਆਪਣੀਆਂ ਦੋਹਾਂ ਭੈਣਾਂ (ਜਿਨ੍ਹਾਂ ਕੋਲੋਂ ਉਹਨਾਂ ਨੂੰ ਬੇਅੰਤ ਅਪਣੱਤਵ ਮਿਲਿਆ) ਮਾਤਾ ਅਜੀਤ ਕੌਰ, ਮਾਤਾ ਸੁੰਦਰ ਕੌਰ ਵੱਲ ਵੇਖਦੀ, ਉਹਨਾਂ ਦੀਆਂ ਗੋਦਾਂ ਅੰਦਰ ਚਾਰ ਖ਼ਿੜੇ ਲਾਲ ਵੇਖਦੀ ਤਾਂ ਆਪ ਅੰਦਰ ਔਰਤਪੁਣੇ ਦੀ ਚਾਹ ਉਤਪੰਨ ਹੋ ਜਾਂਦੀ।



## ਮਿਰਜ਼ਾ

**ਵੇਲ ਲਾਲਾਂ ਦੀਆਂ ਜੋੜੀਆਂ ਹੋਏ ਚਾਅ ਜਵਾਨ।**
**ਮਾਤਾ ਦੇ ਦਿਲ ਉੱਠਦੀਆਂ, ਸੋਚਾਂ ਕਈ ਮਹਾਨ।**
**ਪੁੱਤੀਂ ਗੰਢ ਨੇ ਆਖਦੇ, ਦੁਨੀਆਂ ਦੇ ਵਿਦਵਾਨ।**
**ਮੈਂ ਵੀ ਗੋਦ ਖਿਡਾ ਲਵਾਂ, ਪੁੱਤਰ ਇਕ ਬਲਵਾਨ।**
**ਕਹਿੰਦੇ ਜੱਗ ਤੇ ਰਹਿੰਵਦਾ, ਪੁੱਤਰ ਸੁੱਖ ਨਿਸ਼ਾਨ।**
**ਰਹਿ ਰਹਿ ਸੋਚਾਂ ਉੱਠਦੀਆਂ, ਕਿਉਂ ਮੇਰੇ ਭਗਵਾਨ।**
**ਆਸਾਂ ਹੋਵਣ ਪੂਰੀਆਂ, ਜੇ ਮਾਂ ਦਾ ਪਾਵਾਂ ਮਾਣ।**
**'ਅਜ਼ਾਦ' ਸਪੁੱਤੀ ਹੋਵਾਂਗੀ, ਦਿਲ ਵਿਚ ਪੱਕੀ ਠਾਣ।**

ਸੰਸਾਰ ਦੇ ਲੋਕਾਂ ਦਾ ਖ਼ਿਆਲ ਹੈ ਕਿ ਦੂਸਰਿਆਂ ਦੇ ਹੱਕਾਂ ਨੂੰ ਨਾ ਦੇਣਾ ਜ਼ੋਰਾਵਰੀ ਹੈ ਤੇ ਆਪਣੇ ਹੱਕਾਂ ਨੂੰ ਨਾ ਮੰਗਣਾ ਕਮਜ਼ੋਰੀ ਏ। ਪਰੰਤੂ ਮਾਤਾ ਜੀ ਦੀ ਸੋਚ, ਉਪਰਲੀਆਂ ਗੱਲਾਂ ਤੋਂ ਬਿਲਕੁਲ ਭਿੰਨ ਹੈ। ਉਹ ਬਚਨ ਕਰਦੇ ਹਨ। ਹਰ ਖ਼ਾਹਿਸ਼ ਦੀ ਪੂਰਤੀ ਸੱਚੇ ਰੱਬ ਤੋਂ ਇਲਾਵਾ ਨਹੀਂ ਹੋ ਸਕਦੀ। ਉਹ ਸਮਰੱਥ ਦਾਤਾ ਹਰ ਇਨਸਾਨ ਦੇ ਕਰਮਾਂ ਦੇ ਫਲ ਮੂਜਬ ਦਾਤਾਂ ਬਖ਼ਸ਼ਦਾ ਹੈ। ਉਹ ਕਿਸੇ

ਨੂੰ ਦੁਖੀ ਨਹੀਂ ਕਰਦਾ, ਨਾ ਹੀ ਵਿਤਕਰਾ ਕਰਦਾ ਹੈ। ਅਰਬੀ ਭਾਸ਼ਾ ਦੇ ਪਵਿੱਤਰ ਗ੍ਰੰਥ ਦਾ ਹਵਾਲਾ ਹੈ ਕਿ:

**ਲਾ ਯੁਕਲਿੱਫ਼-ਲਾਹੁ ਨ.ਫਸਨ ਇਲੱਵੁਸ ਆਹਾ,**
**ਲਹਾ ਮਾ ਕਸਾ ਬੱਤ ਵ, ਅਲੈਹਾ ਮਕ ਤਸਾਬਤ।**

ਭਾਵ—ਅੱਲ੍ਹਾ ਕਿਸੇ ਨੂੰ ਦੁੱਖ ਨਹੀਂ ਦੇਂਦਾ। ਉਹ ਉਸ ਨੂੰ ਐਸਾ ਫਲ ਦੇਂਦਾ ਹੈ ਜੋ ਉਸ ਨੇ ਕਮਾਇਆ ਹੈ। ਉਹਦਾ ਕਮਾਇਆ ਉਸ ਨੂੰ ਹੀ ਮਿਲੇਗਾ। ਗੁਰਵਾਕ ਹੈ: 'ਜੇਹਾ ਕਰਮ ਕਮਾਇ ਤੇਹਾ ਹੋਇਸੀ' ਇਸ ਭਰੋਸੇ 'ਤੇ ਅਡਿੱਗ ਮਾਤਾ ਜੀ ਨੂੰ ਭਰੋਸਾ ਸੀ, ਕਿੰਤੂ ਕੋਈ ਕਾਰਨ ਸੀ, ਜੋ ਬਾਰ-ਬਾਰ ਮਾਤਾ ਦੇ ਹਿਰਦੇ ਅੰਦਰ ਪਰਿਵਰਤਨ ਲਿਆਉਂਦੇ। ਅਣਦੇਖੀ ਸ਼ਕਤੀ ਦੀ ਪ੍ਰੇਰੀ ਮਾਤਾ ਨੇ ਅੱਜ ਫ਼ੈਸਲਾ ਕਰ ਲਿਆ ਕਿ ਉਹ ਸਾਹਿਬ ਜੀ ਦੇ ਚਰਨਾਂ ਵਿਚ ਵੱਡੀ ਆਜ਼ਜੀ ਨਾਲ ਯਾਚਨਾ ਕਰੇਗੀ ਤੇ ਜ਼ਰੂਰ ਕਰੇਗੀ। ਭਰੋਸਗੀ ਦਾ ਮਧੁਰ ਤਰਾਨਾ, ਮਿੱਠਾ ਸਾਜ਼ ਵੱਜਿਆ, ਜੋ ਉਹਨਾਂ ਦੇ ਸਿਦਕ ਪ੍ਰਸਤ ਮਨ ਅੰਦਰ ਕੋਈ ਰਾਗ ਛੇੜ ਗਿਆ। ਜਾਣੀਜਾਣ ਸਤਿਗੁਰੂ ਜੀ ਆਏ ਤਾਂ ਮਾਤਾ ਜੀ ਨੇ ਬੜੀ ਦ੍ਰਿੜ੍ਹਤਾ-ਭਰੇ ਅੰਦਾਜ਼ ਵਿਚ ਆਪ ਜੀ ਦਾ ਇਸਤਕਬਾਲ ਕੀਤਾ। ਹਜ਼ੂਰ ਨੇ ਮਾਤਾ ਦੇ ਚੇਹਰੇ ਵੱਲ ਧਿਆਨ ਮਾਰ ਕੇ ਰਹਿਮਤਾਂ ਭਰਿਆ ਬਚਨ ਕੀਤਾ:



"ਸਾਹਿਬ ਕੌਰ ਜੀ, ਕੀ ਤੁਹਾਡਾ ਮਨ ਕਿਸੇ ਇੱਛਾ ਪੂਰਤੀ ਲਈ ਪ੍ਰਸ਼ਨ ਕਰਨਾ ਚਾਹ ਰਿਹਾ ਹੈ?"

ਸੁਣ ਕੇ ਮਾਤਾ ਜੀ ਹੁਲਾਸ ਵਿਚ ਤਾਂ ਜ਼ਰੂਰ ਆਏ ਪਰ ਮੁਖੋਂ ਕੁਝ ਨਾ ਬੋਲੇ। ਸ੍ਰੀ ਹਜ਼ੂਰ ਨੇ ਫਿਰ ਬਚਨ ਕੀਤਾ:

"ਪ੍ਰਸ਼ਨ ਕਰਤਾ ਦੀ ਇੱਛਾ ਦਾ ਖ਼ਿਆਲ ਜ਼ਰੂਰ ਰੱਖਿਆ ਜਾਏਗਾ। ਪ੍ਰਸ਼ਨ ਕਰਤਾ ਆਪਣੀ ਇੱਛਾ ਦਾ ਬਖਾਨ ਕਰੇ।"

ਇਤਿਹਾਸਕਾਰ ਲਿਖਦਾ ਹੈ, ਜੈਸੇ:

**ਹਾਥ ਜੋੜ ਕਰ ਮਸਤਕ ਟੇਕਾ।**
**ਕਿਆ ਮਨਸਾ ਹੈ ਜਲਧ ਬਿਬੇਕਾ।**

ਸੁਣ ਕੇ ਮਾਤਾ ਜੀ ਦੀ ਆਸ ਦਾ ਸੂਰਜ ਉਦੈ ਹੋਇਆ। ਆਪ ਨੇ ਆਪਣੀ ਇੱਛਾ ਦਾ ਪ੍ਰਗਟਾਵਾ ਇਵੇਂ ਕੀਤਾ:

## ਮਾਹੀਆ

**ਸੋਹਣੇ ਦਿਲਾਂ ਦਿਆ ਮਾਹੀਆ ਵੇ,**
**ਇਕ ਪੁੱਤ ਬਖ਼ਸ਼ ਦੇਵੋ, ਮੇਰੇ ਸਿਰ ਦਿਆ ਸਾਈਆਂ ਵੇ।**

**ਪੁੱਤਾਂ ਬਾਝ ਹਨੇਰਾ ਜੀ,**
**ਪੁੱਤਾਂ ਬਿਨ ਜਾਵੇ ਸੱਖਣਾ, ਨਾ ਇਹ ਜੀਵਨ ਮੇਰਾ ਜੀ।**
**ਸੁੰਨੀ ਗੋਦ ਸਤਾਂਦੀ ਏ,**
**ਕਰ ਦੋ ਜੇ ਪੂਰੇ ਸੁਪਨੇ, ਦਾਸੀ ਅਰਜ਼ਾਂ ਅਲਾਂਦੀ ਏ।**
**ਨਹੀਂ ਤਾਂ ਗਮਾਂ ਵਾਲੀਆਂ ਰਾਤਾਂ ਨੇ,**
**ਇਹਨਾਂ ਬਿਨਾਂ ਕਾਹਦਾ ਜੀਵਣਾ, ਐਵੇਂ ਸੁੰਨੀਆਂ ਬਾਤਾਂ ਨੇ।**
**ਮੰਨੋ ਅਰਜ਼ ਨਿਮਾਣੀ ਦੀ,**
**ਸਾਂਝ ਜਗ ਨਾਲ ਰਲ ਜੇ, ਹੋਵੇ ਅਮਰ ਕਹਾਨੀ ਜੀ।**
**ਠੰਢੀ ਦੁਨੀਆਂ ਤੋਂ ਜਾਵਾਂ ਮੈਂ,**
**ਹੋਣ ਸਭੇ ਆਸਾਂ ਪੂਰੀਆਂ, ਪੁੱਤਰਵੰਤੀ ਕਹਾਵਾਂ ਮੈਂ।**
**ਬੁੱਲੇ ਠੰਢੀਆਂ ਛਾਵਾਂ ਦੇ,**
**ਤੇਰੇ ਬਿਨਾਂ ਕੌਣ ਸੁਣਦਾ, 'ਅਜ਼ਾਦ' ਦੁਖੜੇ ਮਾਵਾਂ ਦੇ।**

ਇਹ ਐਸਾ ਵਲਵਲਾ ਹੈ, ਜਿਸ ਦੀ ਹਰ ਔਰਤ ਹੱਕਦਾਰ ਹੁੰਦੀ ਹੈ। ਹਰ ਔਰਤ ਔਲਾਦ ਦਾ ਮੋਹ, ਸੁੱਖ ਪਾ ਕੇ ਆਪਣਾ ਹਿਰਦਾ ਤੇ ਨੇਤਰ ਠੰਢੇ ਠਾਰ ਕਰਨਾ ਲੋੜਦੀ ਏ। ਜਹਾਨ ਨਾਲ ਸਾਂਝ ਪਾ ਕੇ ਪੁਖਤਗੀ ਦੀ ਹਸਰਤ ਸਜਾਉਂਦੀ ਹੈ। ਪੂਜ ਮਾਤਾ ਨੇ ਵੀ ਉਸੇ ਕਿਰਦਾਰ ਨੂੰ ਸਾਹਮਣੇ ਰੱਖਿਆ। ਭਾਈ ਸੰਤੋਖ ਸਿੰਘ ਜੀ ਦੀ ਲਿਖੀ ਵਾਰਤਾ ਦੇ ਕੇ ਕਥਾ ਅਗਾਂਹ ਤੋਰਦੇ ਹਾਂ:



**ਨਮਰ ਸੁਲਾਜ ਤਾਰੇ ਕਰ ਨੈਨ।**
**ਬੇਨਤੀ ਸਹਿਤ ਕਰਤ ਮੁਖ ਬੈਨ।**
**ਪ੍ਰਭ ਜੀ ਇਕ ਸੁਤ ਕੀ ਅਭਿਲਾਖੈ।**
**ਅਪਰ ਬਾਸਨਾ ਕੋਇ ਨਾ ਰਾਖੈ।**
**ਕ੍ਰਿਪਾ ਆਪ ਦੀ ਤੇ ਮੈਂ ਪਾਊਂ।**
**ਇਸਤਰੀ ਜਨਮ ਅਪਨਾ ਸਫਲਾਊਂ।**
**ਜਥਾ ਆਹਿ ਮਮ ਸੁਪਤਨ ਕੇਰੇ।**
**ਚਾਹੋਂ ਤਥਾ ਮਨ ਅਪਨੇ ਹੇਰੇ।**

*(ਰੁਤ ਪੰਜਵੀਂ, ਅੰਸੂ ਇਕ)*

ਇਧਰ ਜੁਗਾਂ ਤੋਂ ਪਿਆਸੀਆਂ, ਮੁਰਝਾਈਆਂ ਆਸਾਂ ਨੂੰ ਫਲ ਲਾਉਣ ਵਾਲੇ ਦਾਤਾ ਜੀ ਆਪਣੀ ਰਚਨਾ ਨੂੰ ਰਚਾ ਕੇ ਵੇਖ ਰਹੇ ਸਨ। ਉਹ ਵਿਸਮਾਦੀ ਹੋ ਕੇ ਮੁਸਕਰਾ ਪਏ। ਇਸ ਪ੍ਰਬਲ ਇੱਛਾ ਦੀ ਜਾਗਰਤੀ ਕਰਾਉਣ ਵਾਲੇ ਉਹ ਨਿਰੰਕਾਰ

ਸਰੂਪ ਆਪ ਹੀ ਸਨ। ਜੇਕਰ ਆਪ ਐਸੀ ਇੱਛਾ ਮਾਤਾ ਦੇ ਮਨ ਅੰਦਰ ਪੈਦਾ ਨਾ ਕਰਦੇ, ਤਾਂ ਵਿਸ਼ਾਲ ਪੰਥ ਨੂੰ ਮਾਂ ਨਸੀਬ ਨਾ ਹੁੰਦੀ। ਸ੍ਰੀ ਹਜ਼ੂਰ ਦੇ ਮੁਖ ਤੇ ਦਾਤੇ ਵਾਲੇ ਭਾਵ ਸਨ। ਜੋ ਦਾਨ ਦੇਣ ਲਈ ਜ਼ਰੂਰਤਮੰਦਾਂ ਦੀ ਉਡੀਕ ਵਿਚ ਖੜੇ ਹਨ। ਅੱਜ ਉਹਨਾਂ ਚੋਣਵੀਆਂ ਦਾਤਾਂ ਦਾ ਭਰਿਆ ਭੰਡਾਰ ਪਾਸ ਧਰਿਆ ਹੈ। ਉਹ ਜਾਣਦੇ ਹਨ, ਕਦੋਂ ਕਿਸੇ ਜ਼ਰੂਰਤਮੰਦ ਸਵਾਲੀ ਨੇ ਆਣ ਕੇ ਅਮੋਲ ਦਾਤ ਦੀ ਮੰਗ ਕਰ ਦੇਣੀ ਹੈ। ਮਾਂ ਦੀ ਅੱਡੀ ਹੋਈ ਸੱਖਣੀ ਝੋਲੀ ਵਿਚ ਅਖੁੱਟ ਦਾਤ ਦਾ ਖ਼ਜ਼ਾਨਾ ਪਾਉਂਦਿਆਂ ਹਜ਼ੂਰ ਬੋਲੇ :

## ਬੈਂਤ

**ਭਾਗਾਂ ਵਾਲੀਏ ਨੀ, ਪੁੱਤਾਂ ਵਾਲੀਏ ਨੀ,**
**ਤੇਰੀ ਅਰਜ਼ ਤੇ ਰੱਬ ਮਿਹਰਬਾਨ ਹੋਇਆ।**
**ਤੇਰੀ ਸੱਧਰਾਂ ਦੀ ਗੋਦ ਭਰਪੂਰ ਹੋਈ,**
**ਰੂਪ ਖ਼ਾਲਸਾ ਤੇਰੀ ਸੰਤਾਨ ਹੋਇਆ।**
**ਇਹ ਖ਼ਾਲਸਾ ਦਾਤ ਨਿਰੰਕਾਰ ਦੀ ਏ,**
**ਤੇ ਨਿਰੰਕਾਰ ਵੀ ਤੇਰਾ ਜਜਮਾਨ ਹੋਇਆ।**
**ਜਦ ਤਕ ਦੁਨੀਆਂ, ਜਹਾਨ, ਅਸਮਾਨ ਰਹਿਸੀ,**
**ਉਦੋਂ ਤਕ ਸਮਝੋ ਤੇਰਾ ਮਾਣ ਹੋਇਆ।**
**ਨਾ ਇਹ ਮਰੇਗਾ, ਨਾ ਹਰੇਗਾ ਦੁਨੀਆਂ ਤੋਂ,**
**ਨਾ ਕਾਲ ਦੇ ਗੇੜ ਦੇ ਵਿਚ ਆਊ।**
**ਇਹ 'ਅਜ਼ਾਦ' ਹੋ ਦੁਨੀਆਂ 'ਤੇ ਰਹੂ ਫੁੱਲਦਾ,**
**ਤੇਰੀ ਗੋਦ ਨੂੰ ਭਾਗਾਂ ਦੇ ਚੰਨ ਲਾਊ।**

ਸ੍ਰੀ ਹਜ਼ੂਰ ਨੇ ਬਚਨ ਦੇ ਦਿੱਤਾ, ਅਸਾਂ ਤੈਨੂੰ ਪੁੱਤ ਬਖ਼ਸ਼ਿਆ, ਸਾਡਾ ਇਹ ਵਾਅਦਾ ਹੈ ਜੋ ਰਹਿੰਦੀ ਦੁਨੀਆਂ ਤਕ ਅਸੀਂ ਨਿਭਾਂਦੇ ਰਹਾਂਗੇ।

**ਵਾਅਦਾ ਕਰਦਨ ਰਾ, ਵਫ਼ਾ ਬਾਸ਼ਦ ਬ-ਜਾਂ,**
**ਤਾ ਬ-ਬੀਨੀ ਦਰ ਕਿਆਮਤ ਫੈਜ਼ਿ ਆਂ।**

ਭਾਵ—ਦਿਤੇ ਬਚਨ ਨੂੰ ਦਿਲੋ ਜਾਨ ਨਾਲ ਪੂਰਾ ਕਰਨਾ ਜ਼ਰੂਰੀ ਹੈ (ਜੋ ਅਸੀਂ ਕਰਾਂਗੇ)। ਤਾਂ ਜੋ ਅੰਤ ਵੇਲੇ ਤਕ ਤੁਸੀਂ ਉਸ ਦਾ ਲਾਭ ਵੇਖ ਸਕੋ। ਇਥੇ ਤਰਜ਼ ਜੁਗਨੀ ਵੀ ਗਾਈ ਜਾਏਗੀ।

## ਜੁਗਨੀ

ਸੁਣ ਮਿਹਰਾਂ ਵਾਲੇ ਹੱਸਦੇ ਨੇ।
ਇਕ ਬਚਨ ਇਲਾਹੀ ਦੱਸਦੇ ਨੇ।
ਪ੍ਰੀਤਾਂ ਦੀਆਂ ਕਸਕਾਂ ਕੱਸਦੇ ਨੇ।
ਅੱਜ ਰਹਿਮਤ ਰੱਬ ਲੁਟਾਉਣੀ ਏ।
ਅੱਜ ਘੜੀ ਸੁਲੱਖਣੀ ਆਉਣੀ ਏ।

ਤੇਰੀ ਗੋਦ ਖ਼ਾਲਸਾ ਪਾਵਾਂਗਾ।
ਤੈਨੂੰ ਪੁੱਤਰਾਂ ਵਾਲੀ ਬਣਾਵਾਂਗਾ।
ਤੈਨੂੰ ਜੱਗ ਵਿਚ ਅਮਰ ਕਰਾਵਾਂਗਾ।
ਤੂੰ ਸੋਭਾ ਜੱਗ ਵਿਚ ਪਾਉਣੀ ਏ।
ਅੱਜ ਘੜੀ ਸੁਲੱਖਣੀ ਆਉਣੀ ਏ।

ਤੇਰਾ ਫੁਰਨਾ ਜੱਗ ਤੋਂ ਨਿਆਰਾ ਹੋਊ।
ਪੁੱਤ ਖ਼ਾਲਸਾ ਸਭ ਤੋਂ ਨਿਆਰਾ ਹੋਊ।
ਇਹ ਮਾਂ ਦੀ ਅੱਖ ਦਾ ਤਾਰਾ ਹੋਊ।
ਇਹ ਜੱਗ 'ਤੇ ਅਮਰ ਕਹਾਣੀ ਏ।
ਅੱਜ ਘੜੀ ਸੁਲੱਖਣੀ ਆਉਣੀ ਏ।

ਇਹ ਡਾਢਿਆਂ ਤਾਈਂ ਹਰਾਏਗਾ।
ਤੇ ਦੀਨਾਂ ਤਾਈਂ ਵਸਾਏਗਾ।
ਜ਼ੁਲਮਾਂ ਨੂੰ ਮਾਰ ਭਜਾਏਗਾ।
ਇਹਦੀ ਸਿਫ਼ਤ ਢਾਡੀਆਂ ਗਾਉਣੀ ਏ।
ਅੱਜ ਘੜੀ ਸੁਲੱਖਣੀ ਆਉਣੀ ਏ।

ਇਹਨੇ ਮੌਤ ਦੇ ਤਾਈਂ ਮਿਟਾਉਣਾ ਏ।
ਲੱਖ ਗੇੜ ਚੌਰਾਸੀ ਢ੍ਹਾਹੁਣਾ ਏ।
ਇਹਨੇ ਪਿਉ ਦਾ ਨਾਂਅ ਰੁਸ਼ਨਾਉਣਾ ਏ।
ਇਹ ਹਸਤੀ ਬੜੀ ਪੁਰਾਣੀ ਏ।
ਅੱਜ ਘੜੀ ਸੁਲੱਖਣੀ ਆਉਣੀ ਏ।

## 64—ਮਾਤਾ ਸਾਹਿਬ ਕੌਰ

**ਸਦਾ ਪੁੱਤਰ ਰੂਪ ਕਹਾਏਗਾ।**
**ਗਿਣਤੀ ਵਿਚ ਵਧਦਾ ਜਾਏਗਾ।**
**ਨਾਨਕ ਦਾ ਬਾਗ ਖਿੜਾਏਗਾ।**
**ਇਹਦੀ ਵਾਰ 'ਅਜ਼ਾਦ' ਬਣਾਉਣੀ ਏ।**
**ਅੱਜ ਘੜੀ ਸੁਲੱਖਣੀ ਆਉਣੀ ਏ।**

ਕਲਗੀਧਰ ਨੇ ਬਚਨ ਕੀਤਾ, "ਸਾਹਿਬ ਕੌਰ ਜੀਉ, ਆਪ ਦਾ ਫੁਰਨਾ ਤੇ ਮੰਗ ਨਿਰਾਰਥਕ ਨਹੀਂ। ਵਾਹਿਗੁਰੂ ਇਹ ਸਾਰਥਿਕਤਾ ਬਖ਼ਸ਼ੇਗਾ। ਇਸ ਵਾਜਬ ਮੰਗ ਬਦਲੇ, ਅਸਾਂ ਆਪਣਾ ਬੀਰ ਸਪੁੱਤਰ, ਮਹਾਂ ਪਰਤਾਪੀ ਖ਼ਾਲਸਾ ਪੁੱਤਰ ਆਪ ਦੀ ਗੋਦ ਪਾਉਂਦੇ ਹਾਂ। ਐਸਾ ਕਰਕੇ ਰਹਿੰਦੀ ਦੁਨੀਆਂ ਤਕ ਆਪ ਦੀ ਗੋਦ ਸ਼ਿੰਗਾਰੀ ਰਹੇਗੀ। ਲਉ! ਸਾਹਿਬ ਕੌਰੇ, ਅਕਾਲ ਪੁਰਖ ਦਾ ਧਿਆਨ ਕਰ ਕੇ ਆਪਣੀ ਗੋਦ ਵਲ ਝਾਤ ਮਾਰੋ, ਆਪ ਦੀ ਗੋਦ ਹਰੀ ਹੋ ਗਈ ਹੈ। ਇਹ ਸਦਾ ਆਪ ਦੀ ਗੋਦ ਦੀਆਂ ਮਿੱਠੀਆਂ ਲੋਰੀਆਂ ਦਾ ਅਨੰਦ ਪ੍ਰਾਪਤ ਕਰਦਾ ਰਹੇਗਾ। ਇਹ ਖ਼ਾਲਸਾ ਪੁੱਤਰ ਅਨੰਤ ਕਾਲ ਤਕ, ਅਮਰ, ਅਜਿੱਤ, ਤੇ ਕਾਲ ਰਹਿਤ ਰਹੇਗਾ। ਸੰਸਾਰ 'ਤੇ (ਆਦਿ ਕਾਲ ਤੋਂ ਲੈ ਕੇ ਅੰਤ ਤਕ) ਆਪ ਪਹਿਲੀ ਮਾਂ ਹੋਵੋਗੀ, ਜਿਸ ਦੀ ਵੰਸ਼ ਦਾ ਕਦੇ ਵਿਨਾਸ਼ ਨਹੀਂ ਹੋਵੇਗਾ। ਇਹ ਨਾ ਮਰੇਗਾ, ਨਾ ਹਰੇਗਾ, ਨਾ ਕਿਸੇ ਦੋ-ਧਾਰੇ ਵਾਰ ਤੋਂ ਕਟੀਵੇਗਾ। ਨਾ ਹੀ ਦੁੱਖਾਂ ਵਿਚ ਵਿਚਲਤ ਹੋਵੇਗਾ, ਨਾ ਹੀ ਸੁਖਾਂ ਵਿਚ ਅਵੇਸਲਾ ਰਹੇਗਾ। ਅੱਜ ਤੋਂ ਤੁਸੀਂ ਅਮਰ, ਅਜੈ ਖ਼ਾਲਸੇ ਦੀ ਮਾਂ ਬਣ ਗਏ ਹੋ। ਬੇਗਿਣਤ ਪੁੱਤਰਾਂ ਤੇ ਪੁੱਤਰੀਆਂ ਦੀ ਮਾਂ ਦਾ ਸੁਭਾਗ ਸਾਹਿਬ ਕੌਰੇ, ਅੱਜ ਤਕ ਕਿਸੇ ਵੀ ਵਡਭਾਗੀ ਔਰਤ ਦੇ ਹਿੱਸੇ ਨਹੀਂ ਆਇਆ। ਲਉ, ਇਹ ਮਾਣ ਨਿਰੰਕਾਰ, ਅੱਜ ਤੁਹਾਨੂੰ ਬਖ਼ਸ਼ ਕੇ ਵੱਡਿਆਂ ਕਰ ਰਿਹਾ ਹੈ। ਜਦੋਂ ਤਕ ਸੂਰਜ ਚੰਦਰਮਾਂ ਤੇ ਧਰਤੀ ਦੀ ਹਸਤੀ ਰਹੇਗੀ, ਆਪ ਦਾ ਪੁੱਤਰ ਖ਼ਾਲਸਾ ਤੇ ਖ਼ਾਲਸੇ ਦੀ ਮਾਂ ਸਾਹਿਬ ਕੌਰ ਅਟੱਲ, ਅਮਰ ਤੇ ਸਦੈਵ ਚਿਰੰਜੀਵੀ ਰਹੇਗੀ! ਸਤਿਗੁਰੂ ਕਿਸੇ ਅਨੋਖੇ ਰੰਗ ਵਿਚ ਅਜੀਬ ਮੁਸਕਰਾਹਟ ਨਾਲ, ਬੇਪਰਵਾਹ ਦਾਤਾ ਬਣ ਕੇ, ਦਾਤਾਂ ਦੀ ਵੰਡ ਕਰ ਰਿਹਾ ਹੈ। ਧੰਨ ਗੁਰੂ ਕਲਗੀਧਰ।

## ਬੈਂਤ

**ਕਲਗੀ ਵਾਲਿਆ ਤੇਰੀਆਂ ਰਹਿਮਤਾਂ ਨੂੰ,**
**ਦੱਸੋ ਕਿਵੇਂ ਜਹਾਨ ਹੈ ਮਿਣ ਸਕਦਾ।**
**ਤਾਰੇ ਗਿਣੇ ਜਾਵਣ ਇਹ ਤਾਂ ਹੋ ਸਕਦੈ,**
(ਪਰ) ਤੇਰੀਆਂ ਕੁਦਰਤਾਂ ਕੋਈ ਨਹੀਂ ਗਿਣ ਸਕਦਾ।

'ਦਾਤਾ' ਲਾਲਾਂ ਦਾ ਕਹਿਣ ਜਹਾਨ ਵਾਲੇ,
ਲਾਹ ਕੋਈ ਨਹੀਂ ਤੇਰਾ ਹੈ ਰਿਣ ਸਕਦਾ।
ਕਰੇ ਜਲ ਤੇ ਥਲ ਤੂੰ ਪਲਾਂ ਅੰਦਰ,
ਤੇਰੀ ਹਸਤੀ ਨੂੰ ਕੋਈ ਨਹੀਂ ਜਿਣ ਸਕਦਾ।
ਚਾਨਣ ਨੂਰ ਆਖਾਂ, ਜਾਂ ਕੋਹਿਤੂਰ ਆਖਾਂ,
ਤੈਨੂੰ ਵਲੀ ਆਖਾਂ, ਜਾਂ ਕੋਈ ਪੀਰ ਆਖਾਂ।
ਸਾਂਝਾ ਵਲੀ ਜਹਾਨ ਦਾ ਨਬੀ ਆਖਾਂ,
ਜਾਂ 'ਅਜ਼ਾਦ' ਦਾ ਸ਼ਾਹ ਬਲਬੀਰ ਆਖਾਂ।

ਇਸ ਤਰ੍ਹਾਂ ਖ਼ਾਲਸੇ ਨੂੰ ਤਾਂ ਪਹਿਲਾਂ ਹੀ ਬੇਅੰਤ ਬਖ਼ਸ਼ਿਸ਼ਾਂ ਦੇ ਕੇ ਨਵਾਜਿਆ ਹੋਇਆ ਸੀ, ਅੱਜ ਖ਼ਾਲਸੇ ਦੀ ਮਾਂ ਨੂੰ ਵੀ ਬੇਹੱਦ ਸਤਿਕਾਰ ਭਰੇ ਵਤੀਰੇ ਨਾਲ ਸਦ ਅਬਿਨਾਸ਼ੀ ਖ਼ਾਲਸਾ ਪੁੱਤਰ ਬਖ਼ਸ਼ ਕੇ ਅਮਰ ਕਰ ਦਿੱਤਾ। ਇਹ ਫ਼ਰਕ ਹੈ ਦੁਨੀਆਂ ਦੇ ਅਵਤਾਰਾਂ ਵਿਚ ਤੇ ਕਲਗੀਧਰ ਦੀ ਵਡਿਆਈ ਵਿਚ। ਉਹਨਾਂ ਨੇ ਹਰ ਪਹਿਲੂ ਨੂੰ ਮਾਣ ਦੇ ਕੇ ਹਰ ਸਚਾਈ ਦਾ ਕੱਦ ਉੱਚਾ ਕੀਤਾ ਹੈ। ਐਸੀ ਨਿੱਗਰ ਸਚਿਆਈ ਨੂੰ ਸੁਹਿਰਦ ਇਤਿਹਾਸਕਾਰਾਂ ਬਿਆਨ ਕੀਤਾ ਹੈ:

ਸੁਨ ਕਰ ਸ੍ਰੀ ਮੁਖ ਤੇ ਫੁਰਮਾਇਉ।
ਭਲੋ ਮਨੋਰਥ ਰਿਦੈ ਉਠਾਇਉ।
ਕਰਾ ਮਨੋਰਥ ਇਕ ਸੁਤ ਕੇਰਾ।
ਪੁੱਤਰ ਖਾਲਸਾ ਹੋਇਉ ਤੇਰਾ।
ਲਾਖੋਂ ਕੀ ਗਿਣਤੀ ਨਾ ਆਵੈ।
ਜਗ ਥਿਰ ਨਿਤ ਜਨਮ ਸੋ ਪਾਵੈ।
ਸਕਲ ਸਿੰਘ ਅਪਨੇ ਪੁਤ ਜਾਨੋ।
ਸੁਜੱਸ ਪ੍ਰਤਾਪ ਵਧਾਏ ਮਹਾਨੋ।
ਪੁੱਤਰ ਖ਼ਾਲਸਾ ਤੇਰੇ ਭਯੋ।
ਗੋਦ ਪਾਇ ਹਮ ਤੁਹਿ ਕੋ ਦਯੋ।

*(ਸੂਰਜ ਪ੍ਰਕਾਸ਼, ਰੁਤ ਪੰਜਵੀਂ, ਅੰਸੂ ਇਕ)*

ਬਾਵਾ ਸੁਮੇਰ ਸਿੰਘ ਜੀ ਪੋਥੀ ਗੁਰ ਬਿਲਾਸ ਵਿਚ ਲਿਖਦੇ ਹਨ:

ਕਬਹੂੰ ਕੁ ਕ੍ਰਿਪਾ ਕਰ ਗੁਰਬਰ।
ਕਹੁ ਕਿਮਖਿਨ ਚਿਤ ਤੇਰੋ ਘਰ।
ਤਿਨ ਕਹੀ ਤੀਅਨ ਤਨ ਮੇਰਾ।
ਚਾਹਤ ਏਕ ਪਰ ਮੁਖ ਹੇਰਾ।

## 66—ਮਾਤਾ ਸਾਹਿਬ ਕੌਰ

**ਸਤਗੁਰੁ ਕਹੀ ਸਿੱਖ ਜੱਗ ਜੇਤੇ।**
**ਸਭ ਸਪੂਤ ਗੋਦ ਮੈਂ ਤੇਤੇ।**

ਸਿਆਣੇ ਕਹਿੰਦੇ ਹਨ ਕਿ ਮੁਸੀਬਤਾਂ ਵਾਂਗ ਆਈ ਖ਼ੁਸ਼ਹਾਲੀ ਵੀ ਮਨੁੱਖੀ ਪਰਖ ਲਈ ਇਕ ਕਸੌਟੀ ਹੈ। ਜਿਵੇਂ ਮੁਸੀਬਤਾਂ ਵਿਚ ਮਨੁੱਖ ਦੇ ਸਬਰ ਦੀ ਪਰਖ ਹੁੰਦੀ ਹੈ, ਉਵੇਂ ਹੀ ਖ਼ੁਸ਼ਹਾਲੀ ਵੀ ਮਨੁੱਖੀ ਸਿਫ਼ਤਾਂ ਨੂੰ ਕਾਇਮ ਰੱਖਣ ਲਈ ਪਰਖ ਦੀ ਕਸੌਟੀ ਹੈ। ਕਈ ਵਾਰੀ ਖ਼ੁਸ਼ਹਾਲ ਮਨੁੱਖ ਦੀਆਂ ਭਟਕਣਾਂ ਵੀ ਵਧ ਜਾਂਦੀਆਂ ਹਨ। ਇਸ ਲਈ ਖ਼ੁਸ਼ੀ ਦੇ ਪਲਾਂ ਨੂੰ ਵੀ ਕੋਈ-ਕੋਈ ਸੰਭਾਲ ਸਕਦਾ ਹੈ। ਮਿਲੀ ਖ਼ੁਸ਼ਹਾਲੀ ਨੂੰ ਸਦੀਵੀ ਸਮਝਣਾ ਮਾਨਵ ਦਾ ਗ਼ਲਤ ਕਿਆਫ਼ਾ ਕਿਹਾ ਗਿਆ ਹੈ। ਕਿਉਂਕਿ ਜੀਵਨ ਤਿਆਗਣ ਤੋਂ ਪਹਿਲਾਂ ਕਦੇ ਵੀ ਇਹ ਖ਼ੁਸ਼ੀਆਂ ਵਿਜੋਗ ਦੇ ਸਕਦੀਆਂ ਹਨ। ਦਾਤਾਂ ਦੇ ਰਹੱਸ ਨੂੰ ਸਮਝਣ ਵਾਲੇ ਦਾਤਾਰ ਨੇ ਇਹੀ ਸਮਝ ਕੇ ਸੰਸਾਰ ਦੀ ਵੱਡਮੁੱਲੀ ਦਾਤ ਆਪਣੀ ਅਰਧੰਗਣੀ ਦੀ ਝੋਲੀ ਪਾ ਦਿੱਤੀ। ਜਿਸ ਨੂੰ ਪਾ ਕੇ ਸਦੀਵੀ ਖ਼ੁਸ਼ੀਆਂ ਦੀ ਪ੍ਰਾਪਤੀ ਹੋਵੇਗੀ, ਨਾਕਿ ਕਦੇ ਇਹ ਦਾਤ ਖੁੱਸਣ ਤੇ ਵਿਜੋਗ ਸਹਿਣ ਕਰਨਾ ਪਵੇਗਾ।

ਐਧਰ ਮਾਂ ਨੇ ਅਟੱਲ ਤੇ ਅਮਰ ਦਾਤ ਪਾ ਕੇ ਖ਼ੁਸ਼ੀਆਂ ਨੂੰ ਸਬਰ ਨਾਲ ਘੁੱਟ ਕੇ ਹਿਰਦੇ ਲਾ ਲਿਆ। ਉਹ ਨਿਹਾਲ ਸੀ ਕਿ ਖ਼ਾਲਸਾ ਅਨੰਤ ਸਾਗਰਾਂ ਦਾ ਸਮੂਹ ਹੈ, ਜਿਸ ਦਾ ਵਿਨਾਸ਼ ਕਦੇ ਨਹੀਂ ਹੋਵੇਗਾ। ਸਿਦਕ ਦੇ ਬਲ 'ਤੇ ਮਿਲੀ ਦਾਤ ਮਨੁੱਖੀ ਅਹਿਸਾਸ ਨੂੰ ਥਿੜਕਣ ਜਾਂ ਭਟਕਣ ਨਹੀਂ ਦੇਂਦੀ। ਸਿਦਕ ਹੀ ਹੈ ਜੋ ਰੱਬ ਦੇ ਦਰਬਾਰ ਪ੍ਰਵਾਨ ਹੁੰਦਾ ਹੈ। ਅਦੀਬ ਦੇ ਸੁਖ਼ਨ ਹਨ:

**ਜੋ ਮਕਬੂਲ ਖ਼ੁਦਾ ਕੇ ਹੈਂ, ਪ੍ਰਵਾਨ ਭੀ ਹੈਂ ਪ੍ਰਧਾਨ ਭੀ ਹੈਂ।**
**ਜੋ ਮਕਬੂਲ ਖ਼ੁਦਾ ਕੇ ਹੈਂ, ਦਰਗਾਹ ਮੇਂ ਪਾਤੇ ਸ਼ਾਨ ਭੀ ਹੈਂ।**
**ਜੋ ਮਕਬੂਲ ਖ਼ੁਦਾ ਕੇ ਹੈਂ, ਵੋਹ ਰਾਜ ਸਭਾ ਕੀ ਸ਼ਾਨ ਬੜਾਵੈਂ।**
**ਜੋ ਮਕਬੂਲ ਖ਼ੁਦਾ ਕੇ ਹੈਂ, ਇਕ ਗੁਰ ਪਰ ਅਪਨਾ ਧਿਆਨ ਲਗਾਵੈਂ।**

ਜਾਂ ਫਿਰ

**ਯਿਹ ਦਿਲ ਜਬ ਆਸ਼ਨਾ ਹੋਤਾ ਹੈ, ਉਲਫ਼ਤ ਕੇ ਮੁਇੰਮੋ ਸੇ,**
**ਤੋ ਇਸ ਪਰ ਖ਼ੁਦ ਬਾਖ਼ੁਦ ਸ਼ਾਨਿ ਇਲਾਹੀ ਖੁਲਤੀ ਜਾਤੀ ਹੈ।**
**ਜੁਦਾ ਹੋਤਾ ਹੈ ਯਿਹ ਜੂੰ ਜੂੰ ਜਹਾਂ ਕੀ ਝੂਠੀ ਉਲਫ਼ਤ ਸੇ,**
**ਮੁਹੱਬਤ ਪਾਕ ਰੱਬਾਨੀ ਬਦਨ ਮੇਂ ਘੁਲਤੀ ਜਾਤੀ ਹੈ।**

ਜਾਂ

**ਸਬਕ ਮੇਹਰੋ ਵਫ਼ਾ ਜਿਸ ਬਸ਼ਰ ਕੋ ਯਾਦ ਹੋਤਾ ਹੈ।**
**ਰਸੂਮੇਂ ਦੈਹਰ ਕੇ ਬੰਧਨ ਸੇ ਵੋਹ ਅਜ਼ਾਦ ਹੋਤਾ ਹੈ।**

**ਕਿਸੀ ਕਾ ਜ਼ਿਕਰ ਕਿਆ ਮੈਂ ਖ਼ੁਦ ਕਲੇਜਾ ਥਾਮ ਲੇਤਾ ਹੂੰ,**
**ਦਿਲੇ ਹਸਰਤ ਜ਼ਦਾ ਮਾਇਲੇ ਫ਼ਰਿਆਦ ਹੋਤਾ ਹੈ।**

ਮਾਤਾ ਜੀ ਦੇ ਸਿਦਕੀ ਮਨ ਦੀ ਫ਼ਰਿਆਦੀ ਅਵਸਥਾ ਨੂੰ ਜਿਉਂ-ਜਿਉਂ ਸਤਿਗੁਰੂ ਵੇਖਦੇ ਗਏ ਤਿਉਂ-ਤਿਉਂ ਉਹ ਬਚਨਾਂ ਦੀ ਝੜੀ ਲਾਉਂਦੇ ਗਏ। ਬੇ-ਅੰਦਾਜ਼ ਵਰ ਕਲਗੀਧਰ ਜੀ ਨੇ ਦਿੱਤੇ ਤਾਂ ਮਾਤਾ ਸਾਹਿਬ ਕੌਰ ਜੀ ਕਿਹਨਾਂ ਸਿਦਕਾਂ ਭਰੀ ਦੁਨੀਆਂ ਦੀ ਮਲਿਕਾ ਵਾਂਗ ਅਨੰਦ ਭਰਪੂਰ ਹੁੰਦੇ ਗਏ। ਉਹ ਪਤੀ ਪ੍ਰਮੇਸ਼ਵਰ ਦੇ ਮੁਕਤੀਦਾਤਾ ਦੇ ਚਰਨਾਂ 'ਤੇ ਝੁਕੇ ਹੋਏ ਸਨ। ਸਬਰਾਂ ਦੀ ਦੁਨੀਆਂ ਆਬਾਦ ਹੋਈ। ਫਿਰ ਹਸਰਤਾਂ ਦੇ ਚਮਨਾਂ ਵਿਚ ਤਰ੍ਹਾਂ-ਤਰ੍ਹਾਂ ਦੇ ਰੰਗ-ਬਿਰੰਗੇ ਫੁੱਲ ਖਿੜਦੇ ਪ੍ਰਤੀਤ ਹੋਏ। ਉਹ ਨਿਰੰਕਾਰ ਦੇ ਚਰਨਾਂ 'ਤੇ ਝੁਕ ਕੇ ਬਲਿਹਾਰ ਜਾ ਰਹੀ ਸੀ। ਉਹਨਾਂ ਦੇ ਸਾਗਰ ਵਰਗੇ ਵਿਸ਼ਾਲ ਹਿਰਦੇ ਅੰਦਰੋਂ ਧੰਨਵਾਦ ਦੇ ਸ਼ਬਦ ਇਵੇਂ ਨਿਕਲੇ :

## ਗੱਡੀ

**ਪਾ ਕੇ ਦਾਤ ਖ਼ਾਲਸੇ ਪੁੱਤ ਦੀ,**
**ਮਾਤਾ ਹੈ ਨਿਹਾਲ ਹੋ ਗਈ।**
**ਝੁਕ ਚਰਨ ਗੁਰਾਂ ਦੇ ਫੜ ਲਏ,**
**ਤੇ ਚੇਹਰਾ ਨੂਰੋ-ਨੂਰ ਹੋ ਗਿਆ।**
**ਕਹਿੰਦੀ ਸਫਲਾ ਜਵਾਨੀ ਹੋਈ,**
**ਤੇ ਰਹਿਮਤਾਂ ਦੀਆਂ ਦਾਤਾਂ ਮਿਲੀਆਂ।**
**ਕੁੱਖ ਸਫਲੀ ਜਹਾਨ ਵਿਚ ਹੋਈ,**
**ਮੈਂ ਵਡਭਾਗਣ ਦੀ।**
**ਨਹੀਂ ਮੇਰੇ ਜਿਹਾ ਜੱਗ ਵਿਚ ਕੋਈ,**
**ਜਿਸ ਦੀ ਅਬਾਦ ਦੁਨੀਆਂ।**
**ਕਾਇਮ ਰਹੇਗੀ ਜੁਗਾਂ ਤਕ ਹਸਤੀ,**
**ਮੇਰੇ ਪੁੱਤ ਖ਼ਾਲਸੇ ਦੀ।**
**ਬਾਜ਼ਾਂ ਵਾਲਿਆ ਤੇਰੀਆਂ ਸਿਫ਼ਤਾਂ,**
**ਕਰੇ ਕੀ ਨਿਮਾਣੀ ਜਿੰਦੜੀ।**
**ਸ਼ਹਿਨਸ਼ਾਹ ਦੀਆਂ ਆਕੜਾਂ ਭੰਨ ਦੇਂ,**
**ਤੇ ਡਿੱਗਿਆਂ ਦੀ ਲਾਜ ਰੱਖ ਲਏਂ।**

## 68—ਮਾਤਾ ਸਾਹਿਬ ਕੌਰ

**ਦਾਤਾਂ ਵੰਡ ਕੇ ਝੋਲੀਆਂ ਭਰਦੈਂ**
**ਤੇ ਭਰੀਆਂ ਨੂੰ ਕਾਇਮ ਰੱਖਦੈਂ**
**ਤੇਰੇ ਘਰ 'ਚ ਕਮੀ ਨਹੀਂ ਕੋਈ,**
**ਰਿਧੀਆਂ ਸਿਧੀਆਂ ਦੀ**
**ਬਸ ਖ਼ਾਹਿਸ਼ ਬਾਕੀ ਇਕ ਮੇਰੀ,**
**ਪੁੱਤ ਮੇਰਾ ਰਹੇ ਵੱਸਦਾ,**
**ਤੱਤੀ ਵਾਅ ਨਾ ਗੁਨਾਹ ਦੀ ਆਵੇ,**
**ਕਲਾਂ ਰਹਿਣ ਸਦਾ ਚੜ੍ਹੀਆਂ,**
**ਜਿੱਤ ਬਖ਼ਸ਼ੇਂ ਸਦੈਵੀ ਨਿੱਤ ਦੀ**
**ਮੇਰੇ ਪੁੱਤ ਖ਼ਾਲਸੇ ਦੀ,**
**ਹਾਰ ਹੋਵੇ ਨਾ ਜ਼ੁਲਮ ਦੇ ਸਾਹਵੇਂ,**
**ਸੀਸ ਰੱਖ ਹੱਥ ਤਾਰ ਦੇ। ਤਾਰ ਦੇ,**
**'ਅਜ਼ਾਦ' ਦੀ ਨਿਮਾਣੀ ਜਿੰਦੜੀ**
**ਦੇ ਤਾਈਂ ਠਾਰ ਦੇ।**



ਇਸ ਤਰ੍ਹਾਂ ਇਕ ਮਾਂ ਨੇ ਆਪਣੀ ਸੰਤਾਨ ਖ਼ਾਲਸਾ ਪੁੱਤਰ ਦੀ ਪ੍ਰਾਪਤੀ ਕਰ ਕੇ ਉਸ ਦੀ ਚੜ੍ਹਦੀ ਕਲਾ ਵੀ ਮੰਗੀ। ਜਿਵੇਂ ਕੋਈ ਸੰਸਾਰੀ ਮਾਂ ਆਪਣੀ ਸੰਤਾਨ ਦਾ ਸੁੱਖ ਮੰਗਦੀ ਨਹੀਂ ਥੱਕਦੀ, ਭਾਵੇਂ ਉਹ ਮਾਂ (ਸੰਸਾਰੀ ਮਾਂ) ਜਾਣਦੀ ਹੈ ਕਿ ਸੰਸਾਰ ਫਾਨੀ ਹੈ, ਫਿਰ ਵੀ ਉਹ ਔਲਾਦ ਦੀ ਚਿਰੰਜੀਵਤਾ ਮੰਗਦੀ ਹੈ। ਮਗਰ ਇਸ ਦੇ ਉਲਟ ਮਾਤਾ ਸਾਹਿਬ ਕੌਰ ਜੀ ਸੱਚੇ ਸਾਹਿਬ ਤੋਂ ਇਹ ਵਰ ਲੈ ਚੁਕੇ ਹਨ ਕਿ ਉਸ ਦਾ ਨਾਦੀ[1] ਸਪੁੱਤਰ ਖ਼ਾਲਸਾ, ਅਮਰ ਅਟੱਲ ਤੇ ਅਡੋਲ ਅਵਿਨਾਸ਼ੀ ਹੈ। ਕਾਲ ਰਹਿਤ ਹੈ, ਫਿਰ ਵੀ ਉਹ ਖ਼ਾਲਸਾ ਪੁੱਤਰ ਲਈ ਅਨਾਦਿ, ਅਨੰਤ ਕਾਲ ਤਕ ਚਿਰੰਜੀਵਤਾ ਅਰ ਚੜ੍ਹਦੀ ਕਲਾ ਦੀ ਜਾਚਨਾ ਕਰ ਰਹੀ ਹੈ। ਧੰਨ ਹੈਂ ਤੂੰ ਮਾਤਾ ਸਾਹਿਬ ਕੌਰ, ਸੰਸਾਰ ਦੀ ਸਾਂਝੀ ਮਾਂ। ਮੁਝ ਜੈਸੇ ਬੱਚਿਆਂ ਦਾ ਬਾਰੰਬਾਰ ਨਮਸਕਾਰ। ਉਹਨਾਂ ਦੇ ਸਿਦਕ ਤੋਂ ਬਲਿਹਾਰ। ਕਿਵੇਂ ਉਹਨਾਂ ਗੁਰਮੁਖ ਮਾਰਗ 'ਤੇ ਚੱਲ ਕੇ ਪਰਮ ਉਪਕਾਰੀ ਗੁਰੂ ਨੂੰ ਰਿਝਾ ਲਿਆ। ਗੁਰੂ ਤਾਂ ਗੁਣ ਸੰਪੰਨ ਹੈ

---

1. ਨਾਦੀ ਤੇ ਬਿੰਦੀ ਅੰਸ਼ ਸੰਸਾਰ 'ਤੇ ਪ੍ਰਚੱਲਤ ਹੈ। ਬਿੰਦੀ ਅੰਸ਼ ਹੈ ਜਿਹੜੀ ਮਾਂ ਤੇ ਪਿਉ ਦੀ ਮਿਲਣ ਸ਼ਕਤੀ ਤੋਂ ਪੈਦਾ ਹੁੰਦੀ ਹੈ। ਨਾਦੀ ਤੋਂ ਭਾਵ ਅਵਾਜ਼ ਹੈ, ਭਾਵ ਸ਼ਬਦੀ ਔਲਾਦ, ਜੋ ਬਚਨ ਰਾਹੀਂ ਪ੍ਰਾਪਤ ਹੁੰਦੀ ਹੈ। ਗੁਰੂ ਕਲਗੀਧਰ ਨੇ ਆਪਣਾ ਸਭ ਕੁਝ ਵਾਰ ਕੇ ਆਪਣੇ ਉੱਚੇ ਬਚਨਾਂ ਰਾਹੀਂ ਖ਼ਾਲਸਾ ਪੁੱਤ ਬਣਾ ਕੇ ਮਾਤਾ ਸਾਹਿਬ ਕੌਰ ਦੀ ਝੋਲੀ ਪਾ ਦਿੱਤਾ। (ਅਜ਼ਾਦ)

ਮਗਰ ਇਨਸਾਨੀ ਜੀਵ ਕਿਵੇਂ ਉਸ ਤਕ ਪਹੁੰਚ ਕਰਦੈ, ਇਹ ਮਾਤਾ ਸਾਹਿਬ ਕੌਰ ਜੀ ਦੇ ਜੀਵਨ ਤੋਂ ਸਿੱਖਿਆ ਜਾ ਸਕਦੈ। ਜਿਹਨਾਂ ਸਟੈਪਾਂ (ਪੌੜੀਆਂ) ਦਾ ਇਸਤੇਮਾਲ ਮਾਤਾ ਜੀ ਨੇ ਕੀਤਾ, ਉਸ ਭਾਵ ਨੂੰ ਭਾਈ ਗੁਰਦਾਸ ਜੀ ਦੇ ਕਬਿੱਤ ਵਿਚ ਵਾਚਿਆ ਜਾ ਸਕਦਾ ਹੈ:

## ਕਬਿੱਤ

**ਗੁਰਮੁਖਿ ਮਾਰਗ ਹੁਇ ਭ੍ਰਮਨ ਕੌ ਭ੍ਰਮ ਖੋਇਓ,**
**ਚਰਨ ਸਰਨਿ ਗੁਰ ਏਕ ਟੇਕ ਧਾਰੀ ਹੈ।**
**ਦਰਸ ਦਰਸਿ ਸਮਦਰਸਿ ਧਿਆਨ ਧਾਰਿ,**
**ਸਬਦ ਸੁਰਤਿ ਕੈ ਸੰਸਾਰੀ ਨਿਰੰਕਾਰੀ ਹੈ।**
**ਸਤਿਗੁਰ ਸੇਵਾ ਕਰਿ ਸੁਰਿ ਨਰ ਸੇਵਕ ਹ੍ਵੈ,**
**ਮਾਨਿ ਗੁਰ ਆਗਿਆ ਸਭ ਜਗੁ ਆਗਿਆਕਾਰੀ ਹੈ।**
**ਪੂਜਾ ਪ੍ਰਾਨਪਤਿ ਸਰਬ ਨਿਧਾਨ ਦਾਨ,**
**ਪਾਰਸ ਪਰਸਿ ਗਤਿ ਪਰਉਪਕਾਰੀ ਹੈ॥੨੬੧॥**

ਇਸੇ ਗੁਣਾਂ ਕਾਰਨ ਭਗਤੀ ਦਾ ਬਲ, ਅਥਾਹ ਬਲ ਬਣ ਗਿਆ। ਮਾਤਾ ਜੀ ਦੀ ਨਿਮਰਤਾ ਇਹ ਦੱਸ ਰਹੀ ਸੀ ਕਿ ਗੁਰੂ ਪਤੀ ਨਾਲ ਉਹਨਾਂ ਦੀ ਇਹ ਰੀਤ, ਪ੍ਰੀਤ ਰੀਤ, ਅਜ਼ਲ ਤੋਂ ਪਹਿਲਾਂ ਦੀ ਹੈ। ਉਹ ਮਨ ਦੇ ਸ਼ਬਦਾਂ ਦੁਆਰਾ ਕਹਿ ਰਹੇ ਸਨ। ਸਾਹਿਬ ਸੱਚੇ ਜੀਉ ਅਜ਼ਲ ਤੋਂ ਪਹਿਲਾਂ ਹੀ ਤੇਰੇ ਦਰਸ਼ਨਾਂ ਦੀ ਸਿੱਕ ਨੇ ਮੇਰਾ ਸੀਸ ਝੁਕਾ ਦਿੱਤਾ ਹੈ।

ਭਾਈ ਨੰਦ ਲਾਲ ਜੀ ਦੇ ਬਚਨ ਯਾਦ ਕਰੀਏ ਤਾਂ ਉਹ ਕਹਿੰਦੇ ਹਨ:

**ਨਾ ਬੂਦ ਹੇਚ ਨਸ਼ਾਂ ਹਾਂ ਜਿ ਅਸਮਾਨੋਂ ਜ਼ਮੀਂ,**
**ਕਿ ਸ਼ੌਕਿ ਰੂਏ ਤੋ ਆਵੁਰਦ ਦਰ ਸਜੂਦ ਮਰਾ।**

ਉਲਥਾ:

**ਧਰਤ ਅਕਾਸ਼ ਨਹੀਂ ਸਨ ਦੋਵੇਂ, ਅਜੇ ਹੋਂਦ ਵਿਚ ਆਏ।**
**ਤਾਂਘ ਤੇਰੇ ਦੀਦਾਰ ਦੀ ਤਦ ਤੋਂ, ਦਿੱੜਾ ਸੀਸ ਝੁਕਾਏ।**

ਧੰਨ ਕਲਗੀਧਰ ਪਾਤਸ਼ਾਹ ਚੋਜ ਕਰਦੇ ਹਨ:

**ਕਿਧਰੇ ਸੂਫੀ ਕਿਤੇ ਕਲੰਦਰ, ਜ਼ਾਹਿਦ ਕਿਤੇ ਕਹਾਵੇ।**
**ਚੋਜੀ ਪ੍ਰੀਤਮ ਮੇਰਾ ਸਈਓ, ਪਲ ਪਲੱ ਰੂਪ ਵਟਾਵੇ।**

ਪਿਤਾ ਦਸਮੇਸ਼ ਦੇ ਸਤਿਕਾਰ ਵਿਚ ਹੇਠਲੇ ਸ਼ਬਦ ਲਿਖ ਕੇ ਤੀਸਰਾ ਹਿੱਸਾ ਸਮਾਪਤ ਕਰਦੇ ਹਾਂ:

## 70—ਮਾਤਾ ਸਾਹਿਬ ਕੌਰ

ਵਧਦਾ ਰਹੇਗਾ ਕਾਫ਼ਿਲਾ, ਹੱਕ ਦੀ ਮੰਜ਼ਿਲ ਵੱਲ ਸਦਾ,
ਸਾਗਰਾਂ ਨੂੰ ਚੀਰ ਕੇ ਕੱਟਦਾ ਰਹੂ ਬਿਖੜਾ ਸਫਰ।
ਹੈ ਭੇਤ ਸਾਡੀ ਸਫਲਤਾ ਤੇ ਚੜ੍ਹਦੀ ਕਲਾ ਦਾ ਏਸ ਵਿਚ,
ਮੁਰਸ਼ਿਦ ਕਾਮਿਲ ਦੇ ਉਤੇ ਟਿਕ ਗਈ ਸਾਡੀ ਨਜ਼ਰ।
ਬੇੜੀ ਨੂੰ ਤੂਫ਼ਾਨ 'ਚੋਂ ਤੂਫ਼ਾਨ ਕੱਢ ਲੈ ਆਂਵਦੇ,
ਮੌਲਾ ਦੀ ਜੇ ਮੇਹਰ ਹੋਵੇ, ਹੋਵੇ ਨਾਨਕ ਦੀ ਨਜ਼ਰ।
ਕਿਥੇ ਹੈ ਆਲਮਗੀਰ, ਕਿਥੇ ਅੱਜ ਚੰਗੇਜ਼ ਹੈ,
ਪਰ ਦਰਖ਼ਸ਼ਾਂ (ਪ੍ਰਕਾਸ਼ਮਾਨ) ਨਾਮ ਗੋਬਿੰਦ, ਅੱਜ ਵੀ ਜਾਣੇ ਹਰ ਬਸ਼ਰ।

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

## ਭਾਗ ਚੌਥਾ

# ਪ੍ਰਸੰਗ
# ਨੀਲੇ ਅੰਬਰਾਂ 'ਚ ਫੈਲੇ ਨੂਰ ਦੀਆਂ ਰਿਸ਼ਮਾਂ

**ਨੂਰ ਤੁਹਾਡਾ ਤੱਕ ਤੱਕ ਦਾਤਾ, ਅੰਬਰ ਵੀ ਸ਼ਰਮਾਵੇ।**
**ਦੂਰ ਅੰਬਰ ਦੀ ਚੋਟੀ ਉਤੇ, ਕੋਈ ਤਾਰਾ ਭਰਦਾ ਹਾਵੇ।**
**ਨੂਰ ਖ਼ਜ਼ਾਨੇ ਅੰਦਰੋਂ ਦਾਤਾ, ਜੇ ਕਿਣਕਾ ਮਿਲ ਜਾਂਦਾ।**
**ਨੀਲੇ ਅੰਬਰ ਅੰਦਰ ਦਾਤਾ, (ਤਾਂ) ਹੁਸਨ ਮੇਰਾ ਵਧ ਜਾਂਦਾ।**

*(ਅਜ਼ਾਦ)*



ਸਾਹਿਬ-ਏ-ਕਮਾਲ ਗੁਰੂ ਗੋਬਿੰਦ ਸਿੰਘ ਜੀ ਦੇ ਚੋਜਾਂ ਨੂੰ ਧੁਰ ਆਤਮਾ ਤੋਂ ਮਾਨਣ ਵਾਲੇ ਧੰਨ ਮਾਤਾ ਸਾਹਿਬ ਕੌਰ ਜੀ, ਖ਼ਾਲਸੇ ਦੀ ਮਾਤਾ, ਜਿਹਨਾਂ ਦੇ ਹਿਰਦੇ ਅੰਦਰ, ਮਿੱਤਰ, ਮਾਲਕ ਸਤਿਗੁਰ ਪਤੀ, ਧੰਨ ਗੁਰੂ ਗੋਬਿੰਦ ਸਿੰਘ ਜੀ ਵੱਸੇ ਹੋਏ ਹਨ। ਧੰਨ ਹਨ ਉਹ ਲੋਕ, ਜੋ ਆਪਣੇ ਸਤਿਗੁਰੂ ਨਾਲ ਨੇਹਿ ਲਾਉਂਦੇ ਹਨ। ਭਾਈ ਨੰਦ ਲਾਲ ਜੀ ਦਾ ਵਿਸ਼ਵਾਸ ਹੈ:

**ਕੌਣ ਸੁਭਾਗਾ ਹੈ ਇਸ ਜੱਗ ਵਿਚ, ਜੋ ਨੇਹਿ ਪੀਆ ਸੰਗ ਲਾਵੇ।**
**ਜਿਸ ਦਾ ਮਿੱਤਰ ਸਤਿਗੁਰੁ ਹੋਵੇ, ਉਹ ਸੁਲਤਾਨ ਕਹਾਵੇ।**

ਕੌਣ ਹੈ ਜੋ ਸੋਹਣੇ ਮਿੱਤਰ ਗੁਰੂ ਲਈ ਪਿਆਰ ਤੜਪ ਰੱਖਦਾ ਹੈ। ਉਹ ਪੂਰੀ ਦੁਨੀਆਂ ਦਾ ਬਾਦਸ਼ਾਹ ਹੈ ਜੋ ਸੁਹਿਰਦ ਮਿੱਤਰ ਦੀ ਮਿੱਤਰਤਾ ਭਰੀ ਦਾਤ ਦਾ ਮਾਲਕ ਹੈ। ਕੌਣ ਹੈ ? ਜੀ ਹਾਂ ! ਉਹ ਹੈ ਮਾਤਾ ਸਾਹਿਬ ਕੌਰ ਜੀ, ਜਿਸ ਨੇ ਸੰਸਾਰੀ ਰਿਸ਼ਤਿਆਂ ਨੂੰ ਨਿਰਮੂਲ ਜਾਣ ਕੇ ਕੇਵਲ ਵਾਹਿਗੁਰੂ ਪਤੀ ਨਾਲ ਰਿਸ਼ਤਾ ਜੋੜ ਲਿਆ ਹੈ। ਉਹ ਹਰ ਪਲ ਸਿਮਰਨ ਕਰਦੇ ਰਹਿੰਦੇ ਹਨ। ਹਰ ਪਲ ਹਿਰਦੇ ਵਿਚ ਕਲਗੀਧਰ ਦੀ ਮੂਰਤ ਹੁੰਦੀ। ਗੁਰੂ ਦੇ ਦੀਦਾਰ ਬਿਨਾਂ ਉਹ ਭੋਜਨ ਨਹੀਂ ਸਨ ਪਾ ਸਕਦੇ। ਨਾ ਹੀ ਉਹਨਾਂ ਨੂੰ ਕੋਈ ਹੋਰ ਰਿਸ਼ਤਾ ਚੇਤੈ ਆਉਂਦਾ, ਉਹਨਾਂ ਕਦੇ ਪੇਕੇ ਘਰ ਰੋਹਤਾਸ ਜਾਣ ਦੀ ਇੱਛਾ ਨਾ ਕੀਤੀ। ਹਾਂ, ਰੋਹਤਾਸ ਦੀਆਂ ਸੰਗਤਾਂ ਸ੍ਰੀ ਅਨੰਦਪੁਰ ਸਾਹਿਬ ਜ਼ਰੂਰ ਆਉਂਦੀਆਂ, ਜਿਹਨਾਂ ਵੱਲ ਵੇਖ ਕੇ ਮਾਤਾ ਜੀ ਹੁਲਾਸ

ਪੈਂਦੀ। ਖ਼ੁਸ਼ ਹੁੰਦਿਆਂ ਉਹ ਆਪਣੀ ਖ਼ਾਲਸਾ ਸੰਤਾਨ ਨੂੰ ਦੱਸਦੀ, "ਬੱਚਿਓ, ਇਹ ਤੁਹਾਡਾ ਨਾਨਕਾ ਪਰਿਵਾਰ ਹੈ।" ਜਿਵੇਂ ਕੋਈ ਔਰਤ ਆਪਣੇ ਨੰਨ੍ਹੇ-ਮੁੰਨ੍ਹੇ ਬੱਚਿਆਂ ਨੂੰ ਲਾਡ ਲਡਾਉਂਦੀ ਫ਼ਖ਼ਰ ਨਾਲ ਕਹਿੰਦੀ ਹੈ, ਇਹ ਤੁਹਾਡਾ ਮਾਮਾ ਹੈ, ਇਹ ਨਾਨਾ ਨਾਨੀ ਹੈ, ਮਾਸੀ ਮਾਸੜ ਤੇ ਹਰ ਪੇਕੇ ਪਰਿਵਾਰ ਦਾ ਰਿਸ਼ਤਾ ਉਹ ਦੱਸਦੀ ਹੈ। ਬੱਚੇ ਨਾਨਕਿਆਂ ਦਾ ਨਾਮ ਸੁਣ ਕੇ ਖ਼ੁਸ਼ ਹੋ ਜਾਂਦੇ ਹਨ। ਇਵੇਂ ਹੀ ਮਾਂ ਦੇ ਮੂੰਹੋਂ ਖ਼ਾਲਸਾ ਆਪਣੇ ਨਾਨਕਿਉਂ ਆਈ ਸੰਗਤ ਵੱਲ ਵੇਖਦਾ ਤਾਂ ਉਹਨਾਂ ਦੀ ਖ਼ੁਸ਼ੀ ਦਾ ਟਿਕਾਣਾ ਨਾ ਰਹਿੰਦਾ। ਖ਼ਾਲਸਾ ਧੰਨ ਹੋ ਜਾਂਦਾ। ਧੰਨ ਸੁਭਾਗਾ ਖ਼ਾਲਸਾ, ਸੱਜਣ ਸੂਰਾ, ਜਿਸ ਦੀ ਚਾਲ ਦੁਨੀਆਂ ਤੋਂ ਨਿਰਾਲੀ ਹੈ। ਹੇਠਲੇ ਕਬਿੱਤ ਵਿਚ ਖ਼ਾਲਸੇ ਦੇ ਗੁਣਾਂ ਨੂੰ ਦੱਸਿਆ ਗਿਆ ਹੈ।

## ਕਬਿੱਤ

**ਕਮਲ ਜਿਉਂ ਮਾਯਾ ਜਲ ਵਿਚ ਹੈ ਅਲੇਪ ਸਦਾ,**
**ਸਭ ਦਾ ਸਨੇਹੀ, ਚਾਲ ਸਭ ਤੋਂ ਨਿਰਾਲੀ ਹੈ।**
**ਕਰ ਕੇ ਕਮਾਈ ਖਾਵੇ ਮੰਗਣਾ ਹਰਾਮ ਜਾਣੇ,**
**ਭਾਣੇ ਵਿਚ ਵਿਪਦਾ ਨੂੰ ਜਾਣੇ ਖ਼ੁਸ਼ਹਾਲੀ ਹੈ।**
**ਸਵਾਰਥ ਤੋਂ ਬਿਨਾਂ ਗੁਰਦੁਆਰਿਆਂ ਦਾ ਚੌਂਕੀਦਾਰ,**
**ਧਰਮ ਦੇ ਜੰਗ ਲਈ ਚੜ੍ਹੇ ਮੁੱਖ ਲਾਲੀ ਹੈ।**
**ਪੂਜੇ ਨਾ ਅਕਾਲ ਬਿਨ ਹੋਰ ਕੋਈ ਦੇਵੀ ਦੇਵ,**
**ਸਿੱਖ ਦਸਮੇਸ਼ ਦਾ ਸੋ ਕਹੀਅਤ ਅਕਾਲੀ ਹੈ।**

ਸੋ ਖ਼ਾਲਸਾ ਸੰਤਾਨ ਨੂੰ ਵੇਖ ਮਾਤਾ ਖ਼ੁਸ਼ ਹੁੰਦੀ ਰਹਿੰਦੀ। ਆਪ ਜੀ ਦੇ ਵੀਰ ਭਾਈ ਸਾਹਿਬ ਸਿੰਘ ਵੀ ਸ੍ਰੀ ਅਨੰਦਪੁਰ ਹੀ ਆ ਗਏ। ਇਹ ਨਿਸ਼ਚਿਤ ਤੌਰ 'ਤੇ ਹਕੀਕਤ ਹੈ ਕਿ ਮਾਤਾ ਜੀ ਮੁੜ ਕੇ ਪੇਕੇ ਨਹੀਂ ਗਏ, ਨਾ ਹੀ ਉਹਨਾਂ ਕਦੇ ਗੁਰੂ ਚਰਨਾਂ ਤੋਂ ਦੂਰ ਰਹਿਣ ਦੀ ਸੋਚੀ। ਉਹਨਾਂ ਅੰਦਰ ਕਦੇ ਵੀ ਕਿਸੇ ਆਵਾਂਛਿਤ ਫਲ ਦੀ ਇੱਛਾ ਨਹੀਂ ਜਾਗੀ। ਨਾ ਹੀ ਉਹਨਾਂ ਕਦੇ ਗੁਰੂ ਘਰ ਦੇ ਅੰਦਰ ਚੱਲ ਰਹੇ ਪ੍ਰਬੰਧ ਵਿਚ ਦਖ਼ਲ ਦਿੱਤਾ। ਉਹ ਤਾਂ ਸਿਰਫ਼ ਖ਼ਾਲਸੇ ਦੀ ਮਾਂ ਬਣਨ ਆਈ ਸੀ, ਅਰ ਖ਼ਾਲਸੇ ਦੀ ਉੱਚੀ ਪ੍ਰਾਪਤੀ ਲਈ ਵਿਲੀਨ ਹੋ ਜਾਣਾ ਚਾਹੁੰਦੀ ਸੀ। ਇਸੇ ਸਮੇਂ ਦੌਰਾਨ ਕਈ ਦਿਲ-ਚੀਰਵੀਆਂ ਘਟਨਾਵਾਂ ਘਟੀਆਂ। ਮਾਤਾ ਅਜੀਤ ਕੌਰ ਦਾ ਅੱਸੂ 1757 ਵਿਚ ਅਕਾਲ ਪਿਆਨਾ ਹੋ ਗਿਆ। ਮਾਤਾ ਸਾਹਿਬ ਕੌਰ ਹਮੇਸ਼ਾ ਉਹਨਾਂ ਨੂੰ ਵੱਡੀ ਭੈਣ ਕਰਕੇ ਬੁਲਾਉਂਦੇ ਤਾਂ ਮਾਤਾ ਅਜੀਤ ਕੌਰ ਵੀ ਉਹਨਾਂ ਨੂੰ ਮੋਹ ਕਰਨ ਵਿਚ ਪਿੱਛੇ ਨਹੀਂ ਸੀ। ਅੱਜ ਉਹਨਾਂ ਦੇ ਵਿਛੋੜੇ ਦੀ ਕਸਕ ਮਾਤਾ

ਜੀ ਦੇ ਕੋਮਲ ਹਿਰਦੇ ਅੰਦਰ ਖੁਭੇ ਹੋਏ ਨਸ਼ਤਰ ਵਾਂਗ ਜਾਪੀ। ਪਰੰਤੂ ਸਦਾ ਸਿਮਰਨ ਦੀ ਭਾਵਨਾ ਨੇ ਉਹਨਾਂ ਨੂੰ ਸੰਭਾਲ ਲਿਆ। ਇਸ ਤਰ੍ਹਾਂ ਸੰਗਤ ਰੂਪੀ ਪਰਿਵਾਰ ਵਿਚ ਅਤੇ ਗੁਰੂ ਸੇਵਾ ਵਿਚ ਵਿਚਰਦਿਆਂ ਕਈ ਸਾਲ ਅਨੰਦਪੁਰ ਸਾਹਿਬ ਦੀ ਧਰਤੀ 'ਤੇ ਬਤੀਤ ਹੋ ਗਏ। ਹੋਣੀ ਦੇ ਡਾਢੇ ਮਾਲਕ ਦੀ ਖੇਡ ਅੰਦਰ ਜੰਗਾਂ ਯੁੱਧਾਂ ਦੇ ਦਰਮਿਆਨ 6 ਪੋਹ ਅਤੇ 7 ਪੋਹ ਦੀ ਜੁੜਵੀਂ ਰਾਤ ਅੰਦਰ 1761 ਬਿਕ੍ਰਮੀ ਨੂੰ ਅਨੰਦਪੁਰੀਓਂ ਵਿਛੋੜਾ ਪੈ ਗਿਆ। ਐਸਾ ਵਿਛੋੜਾ, ਜੋ ਅੱਜ ਤਕ ਕਿਸੇ 'ਤੇ ਨਹੀਂ ਪਿਆ। ਸਰਸਾ ਨਦੀ ਦੇ ਕਿਨਾਰੇ ਪਰਿਵਾਰ ਦੀ ਦਰਦਨਾਕ ਅਣਸਾਵੀਂ ਵੰਡ ਹੋ ਗਈ। ਦੁਨੀਆਂ ਦਾ ਇਤਿਹਾਸ ਵਿਛੋੜਿਆਂ ਨਾਲ ਭਰਿਆ ਪਿਆ ਹੈ ਪਰੰਤੂ ਇਸ ਤਰ੍ਹਾਂ ਦਾ ਵਿਛੋੜਾ ਅੱਜ ਤਾਈਂ ਕਿਸੇ ਸ਼ਾਹ, ਸ਼ਹਿਨਸ਼ਾਹ, ਪੀਰ ਫ਼ਕੀਰ ਨਾਲ ਵੀ ਨਹੀਂ ਵਾਪਰਿਆ।

ਮਾਤਾ ਸੁੰਦਰ ਕੌਰ, ਮਾਤਾ ਸਾਹਿਬ ਕੌਰ ਤੇ ਖ਼ਾਲਸੇ ਦੇ ਮਾਮਾ ਸਾਹਿਬ ਸਿੰਘ ਕੁਝ ਚੋਣਵੇਂ ਸਥਾਨਕ ਸਿੰਘਾਂ ਸਮੇਤ ਗੁਰੂ ਹੁਕਮ ਸਦਕਾ ਮਹਿਫ਼ੂਸ ਟਿਕਾਣੇ ਦੀ ਭਾਲ ਵਿਚ ਚੱਲ ਪਏ। ਇਹਨਾਂ ਦੇ ਨਾਲ ਧੰਨਾ ਸਿੰਘ ਨਾਮ ਦਾ ਇਕ ਸਿੰਘ ਸੀ, ਜਿਸ ਨੇ ਹਜ਼ੂਰ ਦੇ ਚਰਨਾਂ ਵਿਚ ਬੇਨਤੀ ਕੀਤੀ, "ਹੇ ਪਰਮ ਪੁਰਖ! ਮੈਂ ਵਰਨ-ਵੰਡ 'ਚੋਂ ਪਿਛੜੀ ਜਾਤੀ ਦਾ ਹਾਂ ਤੇ ਰੋਪੜ ਦੇ ਰਹਿਣ ਵਾਲਾ ਹਾਂ। ਜੇ ਮੈਨੂੰ ਕਿਸੇ ਯੋਗ ਸਮਝਦੇ ਹੋ ਤਾਂ ਕੋਈ ਸੇਵਾ ਬਖ਼ਸ਼ੋ।" ਹਜ਼ੂਰ ਨੇ ਕਿਹਾ, "ਧੰਨਾ ਸਿੰਘ, ਸਮਾਂ ਬਿਖੜਾ ਹੈ, ਤੁਹਾਡੀਆਂ ਮਾਤਾਵਾਂ ਅਜੇ ਜ਼ਿਆਦਾ ਦੂਰ ਨਹੀਂ ਗਈਆਂ। ਉਹਨਾਂ ਨੂੰ ਰੋਪੜ ਕਿਸੇ ਸੁਰੱਖਿਅਤ ਘਰ 'ਚ ਲੈ ਜਾਵੋ ਜਾਂ ਆਪਣੇ ਘਰ ਟਿਕਾਣਾ ਕਰੋ। ਊਚ-ਨੀਚ ਦੇ ਭੇਦ ਗੁਰੂ ਨਾਨਕ ਨੇ ਮਿਟਾ ਦਿੱਤੇ ਹਨ। ਜਾਓ ਸ਼ੰਕਾ ਨਾ ਕਰੋ, ਠੀਕ ਸਮਾਂ ਵੇਖ ਕੇ ਦਿੱਲੀ ਪੁੱਜਣ ਦਾ ਇੰਤਜ਼ਾਮ ਕਰਾ ਦੇਣਾ। ਅਸੀਂ ਤੁਹਾਡੀਆਂ ਮਾਤਾਵਾਂ ਨੂੰ ਹੁਕਮ ਪੁਚਾਂਦੇ ਹਾਂ ਕਿ ਆਪ ਧੰਨਾ ਸਿੰਘ ਦੇ ਨਾਲ ਜਾਵੋ। ਬਾਬਾ ਸੁਮੇਰ ਸਿੰਘ ਲਿਖਦੇ ਹਨ :

**ਰੋਪੜ ਨਿਕਟ ਘਨੌਲੀ ਆਏ।**
**ਇਕ ਸਿਖ ਮਿਲਿਓ ਸੈਨ ਸੁ ਥਾਏ।**
**ਕਹੋਂ ਕਰਾਂ ਕੁਝ ਕਾਜ ਮਹਾਨਾ।**
**ਮੈ ਰਾਵਰ ਸੇਵਕ ਸੁਖ ਮਾਨਾ।**
**ਸਤਿਗੁਰੁ ਕਹੀ ਮਹਿਲ ਇਹ ਮੇਰੇ।**
**ਸੇਵ ਨਿਸਾ ਰੋਪਰ ਕਹੁ ਨੇਰੇ।**
**ਪੁਰ ਦਿੱਲੀ ਮੈ ਇਨਹਿੰ ਲਿਜਾਹੀਂ।**

**ਸੇਵਹੁ ਸਫਲ ਇਨਹਿ ਨਿਸਾਹੀਂ।**
**ਮੈਂ ਸੇਵਤ ਦਿੱਲੀ ਕਹਿ ਜੈ ਹੌਂ।**
**ਮਾਤਨ ਕੀ ਪੂਜਨ ਕੋ ਥੈ ਹੌਂ।**
**ਦੋਊ ਡੋਲਨ ਕੇ ਸੰਗ ਗਯੋ।**
**ਸੇਵਤ ਸੁਲਭ ਸੁ ਆਗਿਆ ਭਯੋ।**

ਭਾਈ ਸੰਤੋਖ ਸਿੰਘ ਬਚਨ ਕਰਦੇ ਹਨ:

**ਸ੍ਰੀ ਮੁਖ ਤੇ ਕਹਿ ਤਾਹਿ, ਨੀਕੇ ਅਸਵਰ ਮੈ ਮਿਲਿਉ।**
**ਜਾਤ ਬਹੀਰੈ ਮਾਹਿ ਜੁਗ ਡੋਰੇ ਦਿਨ ਸੋ ਮਿਲੋਂ।**
**ਪੁਰ ਰੋਪਰ ਕੇ ਬੀਚ, ਕਿਸੀ ਕੇ ਸਦਨ ਉਤਾਰ ਦੇਹੁ।**
**"ਲਖੋ ਉੱਚ ਨਹਿ ਨੀਚ", ਸ਼ੰਕਾ ਕੁਛ ਕੀਜੀਏ।**

*(ਅੰਸੂ ੩੩, ਰੁਤ ਛੇਵੀਂ)*

ਸਤਿਗੁਰਾਂ ਬਚਨ ਕੀਤਾ, "ਧੰਨਾ ਸਿੰਘ, ਤੇਰੇ ਸਿਦਕ ਦੀ ਭਾਵਨਾ ਪ੍ਰਵਾਨ ਚੜ੍ਹੇਗੀ। ਜਾਉ ਗੁਰੂ ਫਤਹਿ ਬਖ਼ਸ਼ੇਗਾ।" ਸਿੱਖ ਨੇ ਸੀਸ ਝੁਕਾ ਕੇ ਕਿਹਾ, "ਪਰਮ ਪੁਰਸ਼ ਸਤਿਗੁਰੂ ਜੀਉ, ਜਿਸ ਜੀਵ 'ਤੇ ਆਪ ਦਾ ਹੱਥ ਹੋਵੇ ਉਹਦੀ ਹਾਰ ਕਿਵੇਂ ਹੋਵੇਗੀ। ਮੁਝ ਕੀਟ ਤੇ ਆਪ ਨੇ ਕ੍ਰਿਪਾ ਕੀਤੀ ਹੈ, ਹੁਣ ਮੈਂ ਇਹਨਾਂ (ਰੋਪੜੀ ਦੁਸ਼ਟਾਂ) ਤੋਂ ਨਹੀਂ ਡਰਾਂਗਾ।" (ਲੱਗਦਾ ਸੀ ਜਿਵੇਂ ਸਿੰਘ ਰੋਪੜੀ ਪਠਾਣਾਂ ਦੀ ਤਾਕਤ ਤੋਂ ਪੂਰੀ ਤਰ੍ਹਾਂ ਵਾਕਫ਼ ਸੀ ਤੇ ਉਸ ਨੂੰ ਖ਼ਦਸ਼ਾ ਸੀ ਕਿ ਮਤਾਂ ਕੋਈ ਬਿਪਤਾ ਨਾ ਪੈ ਜਾਏ) ਸਿੱਖ ਗੁਰੂ ਤੋਂ ਆਗਿਆ ਪਾ ਕੇ ਜਾ ਰਿਹਾ ਹੈ ਤੇ ਮੁਖੋਂ ਕਹਿ ਰਿਹਾ ਹੈ '**ਸਿਰ ਊਪਰਿ ਠਾਢਾ ਗੁਰੁ ਸੂਰਾ॥ ਨਾਨਕ ਤਾ ਕੇ ਕਾਰਜ ਪੂਰਾ॥**' (ਪੰਨਾ ੨੯੩) ਧੰਨਾ ਸਿੰਘ ਤੁਰੰਤ ਮਾਮਾ ਸਾਹਿਬ ਸਿੰਘ ਨੂੰ ਜਾ ਮਿਲਿਆ, ਜੋ ਉਸ ਵਕਤ ਗੁਰੂ ਘਰ ਦੇ ਮੀਰ ਮੁਨਸ਼ੀ ਸਨ। ਆਪ ਜੀ ਨਾਲ ਦੋਵੇਂ ਮਾਤਾਵਾਂ ਅਤੇ ਦੋ ਸੇਵਕਾਵਾਂ ਸਨ। ਸੇਵਕਾਵਾਂ ਵਿਚੋਂ ਬੀਬੀ ਭਾਗ ਕੌਰ, ਬੀਬੀ ਹਰਦਾਸ ਕੌਰ (ਬੀਬੋ), ਦੋ ਸਿੰਘ ਭਾਈ ਜਵਾਹਰ ਸਿੰਘ, ਭਾਈ ਹਕਾਇਤ ਸਿੰਘ ਜੀ ਸਨ। ਆਪ (ਧੰਨਾ ਸਿੰਘ) ਇਸੇ ਹੀ ਦਿਨ ਇਸ ਕਾਫ਼ਲੇ ਨੂੰ ਰੋਪੜ ਲੈ ਆਏ। ਧੰਨਾ ਸਿੰਘ ਦੇ ਘਰ ਮਾਤਾ ਸਾਹਿਬਾਨ ਨੇ ਰਾਤ ਗੁਜ਼ਾਰੀ। ਅਗਲੀ ਸਵੇਰ ਦਿੱਲੀ ਨੂੰ ਚਾਲੇ ਇਵੇਂ ਪਾਏ।

## ਤਰਜ਼—ਕਾਫ਼ੀ ਜਾਂ ਅਲਗੋਜੇ

**ਸੁਬ੍ਹਾ ਹੋਈ ਤਾਂ ਚੱਲ ਪਏ ਮਾਤਾ ਦਿੱਲੀ ਤਕ ਟਿਕਾਣਾ।**
**ਰਸਤੇ ਦੇ ਵਿਚ ਸਿਮਰਨ ਕਰਦੇ, ਮੰਨ ਕੇ ਰੱਬ ਦਾ ਭਾਣਾ।**
**ਭਾਵੀ ਟਲਦੀ ਨਾਹੀ ਕਿਸੇ ਤੋਂ, ਭਾਵੇਂ ਰਾਜਾ ਰਾਣਾ।**

**ਲੱਖਾਂ ਨਾਰ ਨਾਰੀ ਨੇ ਦੱਬੇ, ਭਾਵੀ ਕਰਦੀ ਘਾਣਾ।**
**ਦੁੱਖ ਮੁਸੀਬਤ ਸਭ 'ਤੇ ਆਵੇ ਕੀ ਕਮਲਾ ਕੀ ਸਿਆਣਾ।**
**ਜਿਨ੍ਹਾਂ ਸ਼ੁਕਰ ਮਨਾਇਆ ਸੰਗਤੇ ਉਹਨਾਂ ਪ੍ਰੀਤਮ ਪਾਣਾ।**
**ਖੰਜਰਾਂ ਲੇਫ ਤੁਲਾਈ ਕੀਤੀ, ਦੁੱਖਾਂ ਸੇਜ ਸਿਰਹਾਣਾ।**
**'ਅਜ਼ਾਦ' ਮਾਤਾ ਜੀ ਦਿੱਲੀ ਪਹੁੰਚੇ, ਕੀ ਹੈ ਰੱਬ ਨੂੰ ਭਾਣਾ।**

ਆਪ ਰੋਪੜ ਤੋਂ ਹਰਿਦੁਆਰ ਦੇ ਰਸਤੇ ਦਿੱਲੀ ਦੀ ਜੂਹ ਅੰਦਰ ਪ੍ਰਵੇਸ਼ ਕਰ ਗਏ। ਹਰਿਦੁਆਰ ਦਾ ਰਸਤਾ ਇਸ ਲਈ ਅਖ਼ਤਿਆਰ ਕੀਤਾ ਹੋਵੇਗਾ ਕਿ ਉਹ ਸੁਰੱਖਿਆ ਦੇ ਭਾਵ ਤੋਂ ਸੁਰੱਖਿਅਤ ਹੋਵੇਗਾ। ਤਾਂ ਹੀ ਇਸ ਰਸਤੇ ਦਾ ਜੋ ਘੁੰਮ ਕੇ ਦਿੱਲੀ ਪੁੱਜਦਾ ਹੈ, ਦਾ ਉਪਯੋਗ ਕੀਤਾ ਹੋਣਾ ਹੈ। ਖ਼ੈਰ, ਮਾਤਾ ਜੀ ਸਾਹਿਬਾਨ ਦਿੱਲੀ ਪੁੱਜ ਗਏ। ਮਾਮਾ ਸਾਹਿਬ ਸਿੰਘ ਨੇ ਦਿੱਲੀ ਦੇ ਸਿੱਖਾਂ ਨੂੰ ਨਾਜ਼ਕ ਸਮੇ ਦੀ ਸਥਿਤੀ ਸਮਝਾਈ। ਤੁਰੰਤ ਮਾਤਾ ਸਾਹਿਬਾਨ ਦਾ ਡੇਰਾ "ਸ੍ਰੀਮਾਨ ਪੰਡਿਤ ਕੂਚਾ ਜੀ" ਪਿੱਪਲ ਗਲੀ ਵਿਚ ਕਰਵਾ ਦਿੱਤਾ। ਕੁਝ ਸਮੇਂ ਬਾਅਦ ਇਥੋਂ ਰਿਹਾਇਸ਼ ਬਦਲ ਕੇ ਕੂਚਾ ਦਿੱਲਵਾਲੀ ਵਿਖੇ, ਜਿਥੇ ਸਿੰਘਾਂ ਤੇ ਮੁਸਲਮਾਨਾਂ ਦੀ ਸਾਂਝੀ ਅਬਾਦੀ ਸੀ, ਚਲੇ ਗਏ। ਇਹ ਥਾਂ ਜਾਮਾ ਮਸਜਿਦ ਦੇ ਐਨ ਕਰੀਬ ਪੈਂਦੀ ਹੈ। ਇਥੇ ਥੋੜ੍ਹਾ ਸਮਾਂ ਟਿਕਾਣਾ ਕਰ ਕੇ ਆਪ ਜੀ ਕਲਾਲਾਂ ਦੀ ਹਵੇਲੀ ਚਲੇ ਗਏ। ਫਿਰ ਇਥੋਂ ਸੰਗਤਾਂ ਦੀ ਪ੍ਰੀਤ ਸਾਂਝੀ ਕਰਨ ਲਈ ਅਜਮੇਰੀ ਗੇਟ ਵਾਸਾ ਕਰ ਲਿਆ। ਇਥੇ ਦਿਨੋਂ-ਦਿਨ ਸੰਗਤਾਂ ਦੀ ਆਵਾਜਾਈ ਵਿਚ ਵਾਧਾ ਹੋਣ ਲੱਗਾ। ਸੇਵਾ ਦਾ ਸਾਰਾ ਪ੍ਰਬੰਧ ਦਿੱਲੀ ਦੀ ਸੁਲਝੀ ਹੋਈ ਸੰਗਤ ਨੇ ਸੰਭਾਲ ਲਿਆ। ਸੁਰੱਖਿਆ ਦ੍ਰਿਸ਼ਟੀ ਤੋਂ ਇਥੇ ਪੰਜਾਬ ਦੀ ਹਕੂਮਤ ਵਾਂਗ ਕੋਈ ਖ਼ਤਰਾ ਨਹੀਂ ਸੀ। ਔਰੰਗਜ਼ੇਬ ਦੱਖਣੀ ਭਾਰਤ ਵਿਚ ਰਹਿ ਰਿਹਾ ਸੀ ਤੇ ਦਿੱਲੀ ਦੇ ਹਕੂਕ ਸ਼ਹਿਜ਼ਾਦਾ ਮੁਅੱਜ਼ਮ ਦੇ ਹੱਥ ਵਿਚ ਸਨ। ਸ਼ਹਿਜ਼ਾਦਾ ਮੁਅੱਜ਼ਮ ਦੇ ਤੁਅੱਲਕਾਤ ਸ੍ਰੀ ਦਸਮੇਸ਼ ਜੀ ਦੇ ਨਾਲ ਬੜੇ ਡੂੰਘੇ ਸਨ। ਉਹਨਾਂ ਗੂੜ੍ਹੇ ਸੰਬੰਧਾਂ ਦਾ ਹੀ ਕਾਰਨ ਸੀ ਕਿ ਗੁਰੂ ਸਾਹਿਬ ਨੇ ਮੁਅੱਜਮ ਨੂੰ ਬਹਾਦਰ ਸ਼ਾਹ ਬਣਾ ਕੇ ਤਖ਼ਤ 'ਤੇ ਬਿਠਾ ਦਿੱਤਾ, ਜਿਸ ਦਾ ਕਿ ਉਹ ਹੱਕਦਾਰ ਵੀ ਸੀ। ਇਸੇ ਨਿੱਘਤਾ ਕਾਰਨ ਬਹਾਦਰ ਸ਼ਾਹ ਬਾਦਸ਼ਾਹ ਬਣ ਕੇ ਵੀ ਮਾਤਾਵਾਂ ਦੀ ਸੇਵਾ ਕਰਦਾ ਰਿਹਾ। ਉਹ ਮਾਤਾਵਾਂ ਨੂੰ ਮੱਥਾ ਟੇਕਣ ਅਕਸਰ ਆਉਂਦਾ ਤੇ ਅਸੀਸ ਪ੍ਰਾਪਤ ਕਰਦਾ। ਸਰਕਾਰੀ ਖ਼ਜ਼ਾਨੇ ਵਿਚ ਰਸਦਾਂ ਭੇਟ ਕਰਦਾ ਜੋ ਲੰਬਾ ਸਮਾਂ ਜਾਰੀ ਰਹੀਆਂ। ਵਿਸ਼ੇਸ਼ ਕਰ ਕੇ ਸਦਾ ਨੈਣ ਮੁੰਦੇ ਸ਼ਾਂਤ ਚੇਹਰੇ ਉਤੇ ਚੁਪ ਪ੍ਰੀਤ ਦੀ ਅਮਰ ਗਾਥਾ ਕਹਿਣ ਵਾਲੀ ਮਾਤਾ ਸਾਹਿਬ ਕੌਰ ਜੀ ਦੇ ਚਰਨਾਂ 'ਤੇ ਚੁਪ-ਚੁਪੀਤੇ ਅੰਮ੍ਰਿਤ ਪਿਆਰ ਦੇ ਦੋ ਮੋਤੀ ਜ਼ਰੂਰ ਸੁੱਟ ਜਾਂਦਾ। ਆਪ ਨੇ ਮਾਤਾ

ਸਾਹਿਬ ਕੌਰ ਨੂੰ ਸਤਿਕਾਰ ਵਜੋਂ ਸਰਕਾਰੀ ਕਾਗਜ਼ਾਂ ਵਿਚ 'ਕੁਆਰਾ ਡੋਲਾ' ਲਿਖ ਕੇ ਵਿਸ਼ੇਸ਼ ਸਤਿਕਾਰ ਦਿੱਤਾ। ਇਤਿਹਾਸਕਾਰ ਕਹਿੰਦੇ ਹਨ ਕਿ ਬਾਦਸ਼ਾਹ ਨੇ ਮਾਤਾ ਸਾਹਿਬ ਕੌਰ ਨੂੰ ਖ਼ਾਸ ਤਰਜੀਹ ਦੇਂਦਿਆਂ 'ਕੁਆਰਾ ਡੋਲਾ' ਦਾ ਕਰਾਰ ਦੇ ਦਿੱਤਾ ਜੋ ਅੰਤ ਤਕ ਕੁਆਰਾ ਡੋਲਾ ਹੀ ਰਿਹਾ।

ਇਤਿਹਾਸ ਦੀ ਗਰਿਮਾ ਇਸ ਗੱਲ ਵਿਚ ਹੈ ਕਿ ਉਹ ਆਪਣੇ ਅਤੀਤ ਅੰਦਰ ਅਣਖ ਦੇ ਸੁੱਚੇ ਮੋਤੀ ਸਮੋਈ ਰੱਖੇ। ਇਵੇਂ ਕੁਝ ਮਹੀਨੇ ਦਿੱਲੀ ਦੇ ਨਿਵਾਸ ਮਗਰੋਂ, ਇਤਬਾਰੀ ਤੇ ਸੂਝਵਾਨ ਸਿੱਖਾਂ ਵੱਲੋਂ ਸ੍ਰੀ ਦਸਮੇਸ਼ ਜੀ ਦਾ ਪ੍ਰਵਾਨਾ ਪਾ ਕੇ ਤਲਵੰਡੀ ਸਾਬੋ ਕੀ ਵੱਲ ਪਿਆਨੇ ਹੋ ਗਏ। ਇਥੇ ਇਤਿਹਾਸਕ ਵਾਕਿਆਤ ਹੈ ਕਿ ਭਾਈ ਡੱਲਾ ਜੀ ਦੇ ਖ਼ਾਨਦਾਨ ਵਿਚੋਂ ਇਕ ਬੀਬੀ ਕਪੂਰੋ ਹੋਈ ਹੈ, ਜਿਸ ਦੇ ਬਾਰ-ਬਾਰ ਬੇਨਤੀ ਕਰਨ 'ਤੇ ਗੁਰੂ ਸਾਹਿਬ ਨੇ ਮਾਤਾਵਾਂ ਵੱਲ ਪ੍ਰਵਾਨਾ ਭੇਜਿਆ। ਬੀਤੇ ਸਮੇਂ ਅੰਦਰ ਬੜੇ ਦਿਲ-ਚੀਰਵੇਂ ਕਾਂਡ ਹੋ ਚੁਕੇ ਸਨ, ਜਿਹਨਾਂ ਨੂੰ ਭੁਲਾਉਣਾ ਬੜਾ ਔਖਾ ਹੈ। ਹੁਣ ਪੰਜਾਬ ਦੀ ਅਸ਼ਾਂਤੀ ਤੋਂ ਪਰ੍ਹਾਂ ਮਾਲਵੇ ਦੀ ਧਰਤੀ ਸਤਿਗੁਰਾਂ ਦੇ ਚਰਨ ਪਰਸ ਕੇ ਨਿਹਾਲ ਹੋ ਰਹੀ ਸੀ। ਮਾਤਾਵਾਂ ਨਾਲ ਦਿੱਲੀ ਦੀ ਚੋਖੀ ਸੰਗਤ ਦਾ ਕਾਫ਼ਲਾ ਮਾਲਵੇ ਵੱਲ ਰਵਾਨਾ ਹੋ ਤੁਰਿਆ। ਮਾਤਾ ਸਾਹਿਬਾਨ ਰੱਥ ਦੀ ਸਵਾਰੀ ਰਾਹੀਂ ਤਲਵੰਡੀ ਸਾਬੋ ਪੁੱਜੇ। ਦੋਹਾਂ ਮਾਤਾਵਾਂ ਨੇ ਹਜ਼ੂਰ ਦੇ ਚਰਨ, ਵਿਛੋੜੇ ਦੇ ਹੰਝੂਆਂ ਨਾਲ ਧੋ ਦਿੱਤੇ। ਉਹ ਚਾਰ ਸਾਹਿਬਜ਼ਾਦੇ, ਵੱਡੀ ਮਾਤਾ ਤੇ ਸਿੰਘਾਂ ਪੁੱਤਰਾਂ (ਖ਼ਾਲਸਾ) ਦੀ ਅਦੁੱਤੀ ਸ਼ਹਾਦਤ ਬਾਰੇ ਜਾਣ ਕੇ ਕਰੁਣਾਨਿਤ ਹੋ ਗਈਆਂ। ਹਜ਼ੂਰ ਦੇ ਦਰਸ਼ਨ ਦੀ ਚਾਹ ਪੂਰੀ ਕਰ ਕੇ ਗੁਰੂ ਨਾਨਕ ਅਕਾਲ ਪੁਰਖ ਦਾ ਧੰਨਵਾਦ ਕੀਤਾ। ਪਰੰਤੂ ਬੀਤ ਗਿਆਂ ਦੀ ਯਾਦ ਦੀ ਟੀਸ ਹਿਰਦੇ 'ਚੋਂ ਨਾ ਗਈ। ਇਹ ਜਾਣ ਕੇ ਹਜ਼ੂਰ ਨੇ ਮੋਹ ਸੋਗ ਨੂੰ ਦੂਰ ਕਰਨ ਲਈ ਬਚਨ ਕੀਤੇ। ਸੁੰਦਰ ਕੌਰ ਜੀ, ਜੋ ਬੀਤ ਗਿਆ, ਉਸ ਨੂੰ ਭਾਣਾ ਸਮਝ ਕੇ ਭੁੱਲ ਜਾਓ, ਜੋ ਸਾਹਮਣੇ ਹੈ ਉਸ ਨੂੰ ਸਮੇਂ ਦੀ ਸਚਾਈ ਸਮਝੋ। ਸੱਚਾ ਇਨਸਾਨ ਉਹੀ ਹੈ ਜੋ ਸੱਚ ਨੂੰ ਸੱਚ ਸਮਝ ਕੇ ਗਲ ਨਾਲ ਲਾਉਂਦਾ ਹੈ। ਕਵੀ ਲਿਖਦਾ ਹੈ:

**ਇਨਸਾਨ ਵੁਹੀ ਇਨਸਾਨ ਹੈ ਇਸ ਦੌਰ ਮੇਂ,**
**ਜਿਸ ਨੇ ਦੇਖਾ ਹੈ ਹਕੀਕਤ ਕੋ, ਹਕੀਕਤ ਕੀ ਨਜ਼ਰ ਸੇ।**

ਆਖ਼ਰ ਮਾਵਾਂ ਤਾਂ ਮਾਵਾਂ ਹੀ ਨੇ। ਜਿਹਨਾਂ ਮਾਵਾਂ ਦੀਆਂ ਗੋਦਾਂ ਸੁੰਞੀਆਂ ਹੋ ਜਾਣ, ਉਹ ਭਲਾ ਐਨੀ ਛੇਤੀ ਸਿਦਕ ਕਿਵੇਂ ਕਰ ਸਕਦੀਆਂ ਨੇ। ਮਾਤਾ ਸੁੰਦਰ ਕੌਰ ਨੂੰ ਲਾਲਾਂ ਦੇ ਜੋੜੇ ਯਾਦ ਆਉਂਦੇ ਤਾਂ ਉਹ ਫਿੱਸ ਪੈਂਦੇ। ਅੰਤਤਾ: ਗੁਰੂ ਸਾਹਿਬ ਕਹਿ ਰਹੇ ਹਨ:

## ਬੈਂਤ

ਪੁੱਤਾਂ ਵਾਲੀਏ ਦੇਵੀਏ, ਸਬਰ ਰੱਖ ਖਾਂ,
ਤੇਰੀ ਅੰਸ਼ ਦੀ ਵੱਡੜੀ ਸ਼ਾਨ ਹੋਈ।
ਤੇਰੀ ਬੰਸ ਦਾ ਭਾਵੇਂ ਹੈ ਅੰਤ ਹੋਇਆ,
ਨਾਦੀ ਖ਼ਾਲਸੇ ਦੀ ਰੂਹ ਬਲਵਾਨ ਹੋਈ।
ਤੇਰੇ ਪੁੱਤਾਂ, ਕੁਰਬਾਨੀਆਂ ਵਰ ਲਈਆਂ ਨੇ,
ਮਾਂ ਪੁੱਤਾਂ ਦੀ ਕਾਹਨੂੰ ਹੈਰਾਨ ਹੋਈ।
ਨਹੀਂ ਮਰੇ ਉਹ ਸਦਾ ਹੀ ਜੀਂਵਦੇ ਨੇ,
ਢਾਹ ਕੇ ਹੌਸਲਾ ਕਿਉਂ ਪਸ਼ੇਮਾਨ ਹੋਈ।
ਮੌਤ ਮਾਰਦੀ ਕਾਇਰ ਪਖੰਡੀਆਂ ਨੂੰ,
ਮੌਤ ਸੂਰਮੇ ਜੀਵਨ ਸਮਾਨ ਹੋਈ।
ਮਰਣ ਮੁਣਸਾ ਸੂਰਿਆਂ ਹੱਕ ਬਣਦੈ,
ਦਾਈਆ ਤੱਕ ਕੇ ਦੁਨੀਆਂ ਹੈਰਾਨ ਹੋਈ।
ਮੋਹ ਸੋਗ ਦਾ ਸੰਗ ਤਿਆਗ ਦੇਵੋ,
ਪੁੱਤਰ ਖ਼ਾਲਸੇ ਨੂੰ ਲਾਡ ਲਡਾਵਣਾ ਹੈ।
ਕੀ ਹੋਇਆ ਜੇ ਚਾਰ ਕੁਰਬਾਨ ਹੋਏ,
'ਅਜ਼ਾਦ' ਲੱਖਾਂ ਦੇ ਤਾਈਂ ਸਜਾਵਣਾ ਹੈ।



'ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ ॥
ਸੂਰੇ ਸੇਈ ਆਗੈ ਆਖੀਅਹਿ ਦਰਗਹ ਪਾਵਹਿ ਸਾਚੀ ਮਾਣੋ ॥

*(ਵਡਹੰਸ ਮਹਲਾ ੫, ਪੰਨਾ ੫੮੦)*

ਕਿਹਾ, "ਸੁੰਦਰ ਕੌਰ ਜੀ, ਤੇਰੇ ਪੁੱਤਰਾਂ ਦੀ ਸ਼ਹਾਦਤ ਜੁਗਾਂ ਜੁਗਾਂਤਰਾਂ ਤਕ ਖ਼ਾਲਸਾ ਪੁੱਤਰਾਂ ਦੀ ਰੂਹ ਵਿਚ ਸਮਾਈ ਰਹੇਗੀ। ਕਿਉਂਕਿ ਤੇਰੀ ਗੋਦ ਨੇ ਲਾਲਾਂ ਨੂੰ ਕੁਰਬਾਨੀ ਦੇ ਰਾਹੇ ਪਾ ਕੇ ਸਦੈਵੀ ਜੱਸ ਖੱਟ ਲਿਆ ਹੈ। ਸ਼ਹਾਦਤਾਂ ਦੇ ਬੀਜ 'ਚੋਂ ਲੱਖਾਂ ਫੁੱਲ ਚਮਨ ਬਣ-ਬਣ ਮਹਿਕਾਂ ਖਿੜਾਂਉਣਗੇ।"

ਏਕ ਦਾਨਾ ਹੀ ਕਾਫ਼ੀ ਹੈ ਤਖ਼ਲੀਦ[1] ਚਮਨ ਕੇ ਲੀਏ,
ਮਰਦਿ ਵਾਹਿਦ ਸੇ ਅਦਾਰੇ[2] ਭੀ ਨਿਕਲ ਆਤੇ ਹੈਂ।

---

1. ਬਾਗ ਨੂੰ ਹਮੇਸ਼ਾਂ ਕਾਇਮ ਰੱਖਣ ਲਈ।
2. ਸੰਸਥਾਵਾਂ

ਫਿਰ ਮਾਤਾ ਸਾਹਿਬ ਕੌਰ ਨੂੰ ਵੀ ਭਰੋਸਾ ਬਖ਼ਸ਼ਿਆ ਤੇ ਕਿਹਾ, "ਸਾਹਿਬ ਕੌਰੇ, ਕਿਸੇ ਨੇ ਆਪਣੀ ਗੋਦ ਦੇ ਚਮਨ ਨੂੰ ਉਜਾੜ ਕੇ ਤੇਰੇ ਚਮਨ ਦੇ ਫੁੱਲਾਂ ਨੂੰ ਖਿੜਾ ਦਿੱਤਾ ਹੈ। ਤੇਰੀ ਗੋਦ 'ਚ ਖਿੜੀ ਬਹਾਰ ਦੇ ਫੁੱਲ ਖ਼ਾਲਸਾ ਰੂਪ ਵਿਚ ਦੁਸ਼ਟਾਂ ਦਾ ਨਾਸ਼ ਕਰਦੇ ਰਹਿਣਗੇ। ਧਰਮ ਦਾ ਪ੍ਰਚਾਰ, ਪਰਉਪਕਾਰ ਕਰ ਕੇ ਮਾਨਵਤਾ ਸੇਵਾ ਸੰਜਾਦੇ ਰਹਿਣਗੇ। ਯਾਦ ਰੱਖਣਾ, ਅਸਾਂ ਜੋੜੇ ਵਾਰ ਕੇ ਬੇਅੰਤ ਪੁੱਤਰ ਪ੍ਰਾਪਤ ਕਰ ਲਏ ਹਨ। ਸੋਚਣਾ, ਚਾਰ ਲਾਲਾਂ ਦੇ ਮੁੱਲ ਤੋਂ ਬੇਗਿਣਤ ਲਾਲ ਪਾ ਕੇ ਸਮਝੋ ਸੌਦਾ ਮਹਿੰਗਾ ਨਹੀਂ ਪਿਆ। ਗੁਰਵਾਕ ਹੈ:

**ਇਨ ਪੁਤਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ।**
**ਚਾਰ ਮੂਏ ਤੋ ਕਿਆ ਹੂਆ ਜੀਵਤ ਕਈ ਹਜ਼ਾਰ।**

ਹਜ਼ੂਰ ਨੇ ਕਿਸ ਵਜਦ ਵਿਚ ਇਹ ਬਚਨ ਕਹੇ ਹੋਣਗੇ। ਕਿਸ ਬਾਪ ਦਾ ਜਿਗਰਾ ਹੋਵੇਗਾ, ਜੋ ਮੁਸਕਰਾ ਰਿਹਾ ਹੈ, ਖਿੜਖਿੜਾ ਕੇ ਬਚਨ ਕਰ ਰਿਹਾ ਹੈ। ਇਹ ਗੁਰੂ ਆਪ ਜਾਣਦੇ ਹਨ। ਹਾਂ, ਉਹਨਾਂ ਦੇ ਹਰ ਹਾਸੇ ਵਿਚੋਂ ਕੋਈ ਪੈਗ਼ਾਮ ਫੁੱਟਦਾ ਦਿੱਸਦਾ ਹੈ।

**ਇਸ਼ਰਤ ਕਾ ਫਲ (ਸਮਰ) ਤਲਖ਼ ਸਦਾ ਹੋਤਾ ਹੈ।**
**ਹਰ ਕਹਿਕਹਾ, ਪੈਗ਼ਾਮਿ ਬੁਕਾਅ ਹੋਤਾ ਹੈ।**
**ਜਿਸ ਕੌਮ ਕੋ ਐਸ਼ ਦੋਸਤ ਪਾਤਾ ਹੂੰ ਮੈਂ,**
**ਕਹਿਤਾ ਹੂੰ ਕਿ ਅਬ ਦੇਖੀਏ ਕਿਆ ਹੋਤਾ ਹੈ।**

ਇਸ ਮਹਾਨ ਵਾਰਤਾਲਾਪ ਤੋਂ ਬਾਅਦ ਦਮਦਮਾ ਕਿਆਮ ਨੂੰ ਸਫਲ ਕਰਨ ਹਿੱਤ, ਸਤਿਗੁਰੂ ਜੀ ਲਿਖਣਸਰ ਬੈਠੇ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪੁਨਰ ਰਚਨਾ ਵਿਚ ਵਿਅੱਸਤ ਹੋ ਗਏ। ਗੁਰੂ ਰਹਿਮਤ ਦੇ ਪਾਤਰ ਭਾਈ ਮਨੀ ਸਿੰਘ ਜੀ ਲਿਖਾਰੀ ਨਿਯੁਕਤ ਹੋਏ, ਅਰ ਬਾਬਾ ਦੀਪ ਸਿੰਘ ਜੀ (ਸ਼ਹੀਦ) ਕਾਗਜ਼, ਕਲਮ, ਸਿਆਹੀ ਅਤੇ ਅੰਨ ਜਲ ਦੀ ਸੇਵਾ ਨਿਭਾਉਂਦੇ ਰਹੇ। ਉਧਰ ਵਧਦੀ ਹੋਈ ਸੰਗਤ ਦੀ ਆਮਦ ਨੂੰ ਵੇਖ ਕੇ ਸੁਚੱਜਾ ਪ੍ਰਬੰਧ ਤੇ ਸੰਭਾਲ ਦਾ ਬੀੜਾ ਮਾਮਾ ਕ੍ਰਿਪਾਲ ਸਿੰਘ, ਖ਼ਾਲਸੇ ਦਾ ਮਾਮਾ ਸਾਹਿਬ ਸਿੰਘ ਜੀ ਨੇ ਉਠਾ ਲਿਆ। ਇਕ ਦਿਨ ਉਹਨਾਂ ਸਮਿਆਂ ਦੌਰਾਨ ਜਦੋਂ ਹਜ਼ੂਰ ਗੁਰਬਾਣੀ ਰਚ ਰਹੇ ਸਨ, ਭਾਈ ਡੱਲਾ ਸਿੰਘ ਨੇ ਕਿਹਾ, "ਮਹਾਰਾਜ ਜੇਕਰ ਆਪ ਦਾ ਹੁਕਮ ਹੋਵੇ ਤਾਂ ਅਸੀਂ ਮਾਤਾ ਸਾਹਿਬਾਨਾਂ ਨੂੰ ਕਿਲ੍ਹੇ ਅੰਦਰਲੇ ਸ਼ਾਹੀ ਨਿਵਾਸ ਵਿਚ ਲੈ ਜਾਣਾ ਚਾਹੁੰਦੇ ਹਾਂ। ਮਹਿਲਾਂ ਅੰਦਰ ਉਹ ਆਰਾਮ ਨਾਲ ਸਮਾਂ ਬਤੀਤ ਕਰਨਗੇ, ਨਾਲ ਹੀ ਸਾਨੂੰ ਪਰਿਵਾਰ ਸਮੇਤ ਸੇਵਾ ਕਰਨ ਦਾ ਸੁਭਾਗ ਮਿਲਦਾ ਰਹੇਗਾ। ਗੁਰੂ ਜੀ ਨੇ ਇਹ ਫ਼ੈਸਲਾ ਦੋਹਾਂ ਮਹਿਲਾਂ 'ਤੇ ਛੱਡ ਦਿੱਤਾ।

ਕਿਹਾ ਕਿ ਜੇ ਉਹ ਚਾਹੁਣ ਤਾਂ ਜਾ ਸਕਦੇ ਹਨ। ਡੱਲਾ ਸਿੰਘ ਦੀ ਮਨਸ਼ਾ ਸੀ ਕਿ ਗੁਰੂ ਕੇ ਮਹਿਲ ਕਿਲ੍ਹੇ ਦੀ ਸੁੰਦਰ ਰਿਹਾਇਸ਼ ਅੰਦਰ ਰਹਿਣ, ਤਾਂਕਿ ਉਹਨਾਂ ਨੂੰ ਕੋਈ ਤਕਲੀਫ਼ ਨਾ ਹੋਵੇ।

**ਦੇਹੁ ਆਇਗ ਅਬ ਇਨਹੇ ਗੁਸਾਈਂ।**
**ਬਸੈ ਦੂਰਗ ਕੇ ਅੰਤਰ ਜਾਂਹੀਂ।**
**ਸਦਨ ਪ੍ਰਥਕ ਇਨ ਹਿਤ ਕੀਏ ਖਾਲੀ।**
**ਕਰਹਿ ਬਾਸ ਕੋ ਤਹਾਂ ਸੁਖਾਲੀ।**
**ਸੁਨ ਕਰ ਗੁਰ ਕਹਿਯੋ, ਪੂਛ ਲੇਹੁ ਇਨ ਕੋ।**
**ਬਸਹਿ ਤਹਾਂ ਜਹਾਂ ਧਾਵਨ ਮਨ ਕੋ।**
**ਤਬ ਡੱਲਾ ਦੋਊ ਢਿਗ ਗਯੋ।**
**ਹਾਥ ਜੋਰ ਕਰ ਬੋਲਤ ਭਯੋ।**
**ਚਲੋ ਮਾਤ ਜੀ ਦੂਰਗ ਕੇ ਅੰਦਰ।**
**ਥਿਰ ਰਹੇ ਭਲੋ ਸੁਖ ਲੇਹੁ ਨਿਰੰਤਰ।**

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ)*

ਦੋਵਾਂ ਮਾਤਾਵਾਂ ਨੇ ਡੱਲੇ ਦੀ ਪ੍ਰਾਰਥਨਾ ਸੁਣ ਕੇ ਆਖਿਆ, "ਪੁੱਤਰ ਡੱਲਾ ਸਿੰਘ (ਡੱਲੇ ਨੇ ਅੰਮ੍ਰਿਤ ਪਾਨ ਕਰ ਰੱਖਿਆ ਸੀ), ਸਾਨੂੰ ਸਰੀਰਕ ਸੁਖਾਂ ਦੀ ਆਸ਼ਾ ਨਹੀਂ, ਸਾਨੂੰ ਤਾਂ ਗੁਰੂ ਪ੍ਰੀਤ ਦੀ ਪਿਆਸ ਹੈ, ਜੋ ਉਹਨਾਂ ਦੇ ਦਰਸ਼ਨ ਕਰ ਕੇ ਹੀ ਸ਼ਾਂਤ ਹੋ ਸਕਦੀ ਹੈ। ਅਸਾਂ, ਉਹਨਾਂ ਦੇ ਚਰਨਾਂ ਵਿਚ ਰਹਿ ਕੇ ਆਤਮਾ ਦੀ ਖ਼ੁਰਾਕ ਪ੍ਰਾਪਤ ਕਰਨੀ ਹੈ। ਦਰਸ਼ਨਾਂ ਤੋਂ ਵਾਂਝਾ ਰਹਿਣਾ ਮੌਤ ਸਮਾਨ ਹੈ ਡੱਲਾ ਜੀ।"

**ਦੋਨਹੁ ਸੁਨ ਭਾਖਿਉ ਇਹ ਥਲੋ।**
**ਪ੍ਰਭ ਕੇ ਪਗਨ ਬਿਖੈ ਹੀ ਭਲੋ।**
**ਚਰਲ ਸਰੋਜ ਨਾ ਬਿਛਰਨ ਚਾਹਤ।**
**ਬਹੁ ਦਿਨ ਤੇ ਹਮ ਪਿਖਨ ਉਮਾਹਤ।**
**ਕਿਤਕ ਫਰਕ ਕਰ ਸ਼ਿਵਰ ਉਤਾਰਾ।**
**ਤੰਬੂ ਤਨਬੋ ਕਰਤ ਮਝਾਰਾ।**
**ਡੱਲਾ ਕਰ ਆਹਰ ਬਿਧ ਨਾਨਾ।**
**ਥਾਲ ਪੁਚਾਵਹਿ ਪ੍ਰੀਤ ਮਹਾਨਾ।**

ਮਾਤਵਾਂ ਦਾ ਅਕੀਦਾ ਵੇਖ ਕੇ ਡੱਲਾ ਸਿੰਘ ਨੇ ਡੇਰੇ ਦੇ ਅੰਦਰ ਹੀ ਤੰਬੂ ਲਗਾ ਦਿੱਤੇ। ਆਪ ਨਿੱਤ ਰਾਣੀ ਸਮੇਤ ਭੋਜਨ ਦੇ ਥਾਲ ਲੈ ਕੇ ਹਾਜ਼ਰ ਹੁੰਦਾ। ਇਥੇ ਇਹ ਵੀ ਦੱਸਿਆ ਜਾਂਦਾ ਹੈ ਕਿ ਇਲਾਕੇ ਦੀਆਂ ਬੀਬੀਆਂ ਦੀ ਬੇਨਤੀ

ਮੰਨ ਕੇ ਮਾਤਾ ਸਾਹਿਬਾਨ ਇਲਾਕੇ ਦੀ ਯਾਤਰਾ ਵੀ ਕਰਦੇ ਰਹੇ। ਪਿੰਡ ਭਾਗੀ ਬਾਂਦਰ, ਸਮੀਰ ਕੋਟ, ਭਾਈ ਕੇ ਚੱਕ, ਮੌੜ, ਭੁਚੋ, ਭਾਗੂ, ਬਠਿੰਡਾ, ਮਹਿਮੇ ਅਤੇ ਭੁਖੜੀ ਆਦਿ ਪਿੰਡਾਂ ਦੇ ਪ੍ਰਚਾਰ ਦੌਰੇ ਕੀਤੇ। ਮਾਲਵੇ ਦੀ ਅਜੀਬ ਧਰਤੀ ਵੇਖੀ, ਕਿਤੇ ਲਹਿਲਹਾਉਂਦੀਆਂ ਫਸਲਾਂ, ਕਿਤੇ ਰੇਗਿਸਤਾਨ ਵਰਗੇ ਰੇਤ ਦੇ ਟਿੱਬੇ, ਵਿਰਲੀ ਅਬਾਦੀ, ਵੱਡੇ-ਵੱਡੇ ਪਿੰਡ, ਭੋਲੇ-ਭਾਲੇ ਮਲਵਈ ਬਾਸ਼ਿੰਦੇ, ਜਿਨ੍ਹਾਂ ਦੀ ਨਿਰਛਲ ਸਾਦਗੀ ਵੇਖ ਕੇ ਮਾਤਾਵਾਂ ਬੇਹੱਦ ਖ਼ੁਸ਼ ਹੋਈਆਂ। ਇਸ ਤੋਂ ਬਾਅਦ ਉਹ ਸਮਾਂ ਆ ਗਿਆ, ਜਦੋਂ ਨੌਂ ਮਹੀਨੇ ਦੇ ਕਰੀਬ ਦਮਦਮਾ ਸਾਹਿਬ ਗੁਜ਼ਾਰ ਕੇ ਗੁਰੂ ਸਾਹਿਬਾਂ ਇਥੋਂ ਕੂਚ ਕਰਨ ਦਾ ਐਲਾਨ ਕਰ ਦਿੱਤਾ। ਰਾਜਾ ਡੱਲਾ ਸਿੰਘ ਨੂੰ ਕੁਝ ਸ਼ਸਤਰ ਨਿਸ਼ਾਨੀ ਵਜੋਂ ਭੇਟਾ ਕੀਤੇ। ਡੱਲਾ ਸਿੰਘ ਦੀ ਰਾਣੀ ਨੇ ਮਾਤਾਵਾਂ ਨੂੰ ਸਿਲਵਾਏ ਬਸਤਰ ਪਹਿਨਾਏ। ਮਾਤਾ ਸਾਹਿਬ ਕੌਰ ਜੀ ਦੇ ਉਤਾਰੇ ਬਸਤਰ ਉਹਨਾਂ ਮੰਗ ਕੇ ਸੇਵਾ ਲਈ ਆਪਣੇ ਪਾਸ ਰੱਖਣ ਦੀ ਪ੍ਰਾਰਥਨਾ ਕੀਤੀ। ਮਾਤਾ ਜੀ ਨੇ ਬੇਨਤੀ ਮੰਨ ਕੇ ਆਪਣੇ ਤਨ ਤੋਂ ਉਤਾਰੇ ਬਸਤਰ ਰਾਣੀ ਨੂੰ ਭੇਟਾ ਕਰ ਦਿੱਤੇ। ਰਾਣੀ ਨੇ ਉਹਨਾਂ ਬਸਤਰਾਂ ਨੂੰ ਚੁੰਮ ਕੇ ਸੀਸ ਨਾਲ ਲਾ ਲਿਆ। ਇਹ ਬਸਤਰ ਅੱਜ ਵੀ ਦਮਦਮਾ ਸਾਹਿਬ ਮੌਜੂਦ ਹਨ। ਹੁਣ ਕਲਗੀਧਰ ਜੀ ਨੇ ਬਚਨ ਕੀਤਾ ਕਿ ਸਾਡੇ ਮਹਿਲ ਦਿੱਲੀ ਜਾਣਗੇ ਅਤੇ ਅਸੀਂ ਰਾਜਸਥਾਨ ਨੂੰ ਵਧਾਂਗੇ। ਹਾਂ!



## ਮਿਰਜ਼ਾ

**ਅਸਾਂ ਮੰਨ ਕੇ ਹੁਕਮ ਅਕਾਲ ਦਾ, ਕੰਮ ਕਰਨੇ ਕਈ ਮਹਾਨ।**
**ਜੋ ਵਾਰਸ ਅਸਲੀ ਵਸਤ ਦੇ, ਜਾਣਾ ਬਣਦੇ ਹੱਕ ਦਿਵਾਣ।**
**ਨਾ ਨੀਰ ਬਹਾਣਾ ਨੇਤਰੋਂ, ਰੱਖ ਭਾਣੇ ਦਾ ਤਾਣ।**
**ਮੇਲ ਕਰਾਊ ਵਾਹਿਗੁਰੂ, ਆਪੇ ਜਾਣੀ ਜਾਣ।**
**ਹੁਕਮ ਜੋ ਮੰਨੇ ਗੁਰੂ ਦਾ, ਪਾਉਂਦਾ ਦਰ 'ਤੇ ਮਾਣ।**
**ਮੇਲ ਵਿਛੋੜਾ ਵਸਤ ਇਹ, ਦਾਤ ਅਮੁੱਲੀ ਜਾਣ।**
**ਪਾ ਕੇ ਹੁਕਮ ਹਜ਼ੂਰ ਦਾ, ਕੀਤੇ ਤੁਰੰਤ ਪਿਆਣ।**
**ਜੈ ਸਿਦਕ ਦੀ ਹੋਂਵਦੀ, ਦਾਨਿਆਂ ਦਾ ਫ਼ੁਰਮਾਣ।**
**ਬੇੜੀ ਪਾਰ ਲੰਘਾਂਵਦਾ, ਦਾਤਾ ਮਿਹਰਵਾਣ।**
**'ਅਜ਼ਾਦ' ਨਿਭਾਣੀ ਪ੍ਰੀਤ ਹੈ, ਭਾਵੇਂ ਲੱਗਜੇ ਪ੍ਰਾਣ।**

ਇਥੋਂ ਚੱਲਣ ਲੱਗਿਆਂ ਸਤਿਗੁਰਾਂ ਭਰੋਸਾ ਦਿੱਤਾ, "ਅਸੀਂ ਜਲਦੀ ਹੀ ਦਿੱਲੀ ਪਹੁੰਚਾਂਗੇ। ਰਸਤੇ ਦੀਆਂ ਔਕੜਾਂ ਅਤੇ ਸਖ਼ਤ ਕਾਰਜਾਂ ਦੀ ਪੂਰਤੀ ਲਈ ਸਾਡਾ ਆਪ ਨੂੰ ਦਿੱਲੀ ਪਹੁੰਚਾਣਾ ਜ਼ਰੂਰੀ ਹੈ।" ਸੋ ਹੁਕਮ ਪਾ ਕੇ ਮਾਤਾਵਾਂ ਪਤੀ ਪ੍ਰੀਤ

ਰੀਤ ਨੂੰ ਹਿਰਦੇ ਵਿਚ ਵਸਾ ਕੇ ਮਾਮਾ ਕ੍ਰਿਪਾਲ ਸਿੰਘ ਤੇ ਮਾਮਾ ਸਾਹਿਬ ਸਿੰਘ ਜੀ ਨਾਲ ਦਿੱਲੀ ਨੂੰ ਹੋ ਤੁਰੀਆਂ। ਪੜਾਅ ਦਰ ਪੜਾਅ ਜਦੋਂ ਦਿੱਲੀ ਦੇ ਨੇੜੇ ਪੁੱਜੇ ਤਾਂ ਦਿੱਲੀ ਦੀਆਂ ਸੰਗਤਾਂ ਆਦਰ ਸਹਿਤ ਅੱਗੋਂ ਹੋ ਮਿਲੀਆਂ। ਸਿੱਖੀ ਪਿਆਰ ਦੀ ਅਦੁੱਤੀ ਮਿਸਾਲ ਸੀ ਜੋ ਦਿੱਲੀ ਦੀਆਂ ਸੰਗਤਾਂ ਨੇ ਪੇਸ਼ ਕਰ ਦਿੱਤੀ। ਬਾਣੀ ਦੀਆਂ ਧੁੰਨਾਂ ਉਚਾਰਦੇ ਹੋਏ, ਸੱਚੇ ਸ਼ਰਧਾਲੂ ਬਣ, ਸੱਚੇ ਸਿਦਕੀਆਂ ਵਾਂਗ ਗੁਰੂ ਕੇ ਮਹਿਲਾਂ ਨੂੰ ਲੈਣ ਆਏ। ਆਪ ਜੀ ਦੁਬਾਰਾ ਅਜਮੇਰੀ ਗੇਟ ਆ ਰਹੇ। ਇਥੇ ਹਰ ਸਮੇਂ ਬਾਣੀ ਦੀ ਛਹਿਬਰ ਲੱਗੀ ਰਹੀ।

ਦੂਜੇ ਬੰਨੇ, ਮਹਾਰਾਜ ਵੀ ਮਾਲਵੇ ਦੀ ਧਰਤੀ ਨੂੰ ਅਨੇਕਾਂ ਵਰ ਦੇ ਕੇ ਵਿਦਾ ਹੋ ਗਏ। ਇਥੋਂ ਹੀ ਔਰੰਗਜ਼ੇਬ ਵੱਲ ਚਿੱਠੀ ਲਿਖੀ, ਜਿਸ ਦਾ ਇਕ ਸ਼ੇਅਰ ਹਾਜ਼ਰ ਹੈ:

**ਨਾ ਜਰਹਿ ਦਰੀਂ ਖੱਤਰਾਹ ਤੁਰਾਸਤ॥**
**ਹਮਹਿ ਕੌਮ ਬੈਰਾੜ ਹੁਕਮ ਮਰਾਸਤ॥**

ਅਰਥ—ਐ ਔਰੰਗਜ਼ੇਬ, ਜੇ ਤੂੰ ਮੈਨੂੰ ਮਿਲਣਾ ਚਾਹੁੰਦਾ ਹੈਂ ਤਾਂ ਆ ਮਿਲ। ਇਹ ਬੈਰਾੜ ਕੌਮ ਮੇਰੀ ਸ਼ਰਧਾਲੂ ਹੈ, ਤੈਨੂੰ ਕੁਝ ਨਹੀਂ ਕਹੇਗੀ।

ਇਥੋਂ ਕੱਤਕ ਸੁਦੀ ਪੰਜਵੀਂ 1763 ਨੂੰ ਹਜ਼ੂਰ ਨੇ ਚਾਲੇ ਪਾ ਦਿੱਤੇ। ਰਾਜਪੂਤਾਨੇ ਵਿਚੋਂ ਗੁਜ਼ਰਦਿਆਂ ਆਪ ਹਜ਼ੂਰ ਬਘੌਰ ਦੇ ਰਾਜਾ ਸ਼ਿਵ ਪ੍ਰਤਾਪ ਸਿੰਘ ਦੇ ਕੋਲ ਠਹਿਰੇ। ਫਿਰ ਭਾਈ ਮਨੀ ਸਿੰਘ ਨੂੰ ਪੰਜਾਬ ਵੱਲ ਪ੍ਰਤਾ ਦਿੱਤਾ। ਇਥੇ ਭਾਈ ਨੰਦ ਲਾਲ ਜੀ ਵੱਲੋਂ ਮੁਅੱਜ਼ਮ ਸ਼ਾਹ ਦਾ ਬੇਨਤੀ-ਪੱਤਰ ਵਿਚਾਰਿਆ। ਜਾਂਜੂ ਦੇ ਮੁਕਾਮ 'ਤੇ ਲੜਾਈ ਹੋਈ, ਜਿਸ ਵਿਚ ਸਤਿਗੁਰੂ ਦੀ ਮੇਹਰ ਤੇ ਸਿੰਘਾਂ ਦੀ ਬਹਾਦਰੀ ਸਦਕਾ ਮੁਅੱਜ਼ਮ ਦੀ ਜਿੱਤ ਹੋਈ ਤੇ ਉਹ ਦਿੱਲੀ-ਪਤੀ ਬਹਾਦਰ ਸ਼ਾਹ ਬਣਿਆ। ਫਿਰ ਹਜ਼ੂਰ ਆਗਰੇ ਦੀ ਤਰਫ਼ੋਂ ਹੋ ਕੇ ਦਿੱਲੀ ਆ ਗਏ। ਇਥੇ ਮਾਤਾ ਸੁੰਦਰ ਕੌਰ ਤੋਂ ਪਤਾ ਲੱਗਾ ਕਿ ਮਾਤਾ ਸੁੰਦਰ ਕੌਰ ਨੇ ਪੁਤਰੇਲਾ ਗੋਦ ਲੈ ਲਿਆ ਹੈ, ਜਿਸ ਦੀ ਸ਼ਕਲ ਬਾਬਾ ਅਜੀਤ ਸਿੰਘ ਨਾਲ ਮੇਲ ਖਾਂਦੀ ਸੀ। ਇਹ ਬੁਰਹਾਨਪੁਰ ਦੀ ਸੰਗਤ ਨਾਲ ਆਇਆ ਲੜਕਾ ਸੁਨਿਆਰ ਘਰਾਣੇ ਦਾ ਸੀ। ਸ੍ਰੀ ਹਜ਼ੂਰ ਦੇ ਪੁੱਛਣ 'ਤੇ ਮਾਤਾ ਸੁੰਦਰ ਕੌਰ ਨੇ ਪੁੱਤਰ ਵਿਛੋੜੇ ਵਿਚ ਵਿਲਕਦਿਆਂ ਆਖਿਆ, "ਸਾਹਿਬ ਜੀ, ਸਾਹਿਬਜ਼ਾਦਿਆਂ ਦੀ ਸ਼ਹਾਦਤ ਨੇ ਵਿਛੋੜੇ ਵਿਚ ਤਪਾ ਦਿੱਤਾ ਹੈ।" ਤਾਂ ਹਜ਼ੂਰ ਨੇ ਬਚਨ ਕੀਤਾ, "ਸੁੰਦਰ ਕੌਰ ਜੀ, ਮੋਹ ਦੀਆਂ ਤੰਦਾਂ ਪੀਡੀਆਂ ਨਾ ਕਰੋ। ਇਹ ਖੁਆਰ ਕਰਨਗੀਆਂ। ਤੁਸਾਂ ਮੋਹ ਪਾਸ਼ ਵਿਚ ਬੱਝ ਕੇ ਚੰਗਾ ਨਹੀਂ ਕੀਤਾ। ਤੁਹਾਡੇ ਕੋਲ ਖ਼ਾਲਸਾ ਰੂਪ ਵਿਚ ਪੁੱਤਰ ਧੀਆਂ ਬੇਅੰਤ ਹਨ। ਇਹਨਾਂ ਵਿਚ ਹੀ ਅਜੀਤ ਦੀ ਰੂਹ ਸਮਾਈ ਹੋਈ ਹੈ। ਤੁਸੀਂ ਸਾਬੋ ਕੀ ਤਲਵੰਡੀ 'ਚ ਕਹੇ ਸਾਡੇ ਬਚਨ ਚੇਤੇ

ਨਹੀਂ ਰੱਖੇ। ਯਾਦ ਰੱਖੋ, ਇਹ ਮੋਹ ਬੜਾ ਦੁਖ ਦੇਵੇਗਾ। ਚੰਗਾ ਹੈ ਤੁਸੀਂ ਖ਼ਾਲਸਾ ਪੁੱਤਰ ਨਾਲ ਪਿਆਰ ਕਰੋ। (ਗੁਰੂ) ਗ੍ਰੰਥ ਸਾਹਿਬ ਦੀ ਬਾਣੀ ਪੜ੍ਹੋ, ਤਾਂਕਿ ਪ੍ਰਲੋਕ ਵਿਚ ਅਬਿਨਾਸ਼ੀ ਸੁਖ ਮਿਲਣ।

**ਸ੍ਰੀ ਗੁਰ ਸੁਣ ਕੇ ਬਾਕ ਬਖਾਨਾ।**
**ਇਸ ਪਾਲਹਿ ਜਬ ਹੋਇ ਮਹਾਨਾ।**
**ਬਨਹਿ ਤੁਹਕੋ ਇਹ ਦੁਖਦਾਈ।**
**ਖੋਜਹਿ ਤਬ ਹੋਵੈ ਕੋ ਨਾ ਸਹਾਈ।**
**ਤਾਂਤੇ ਇਮ ਹੀ ਰਹੋ ਹਰਖਾਇ।**
**ਸੁਨਹੁ, ਗਰੰਥ ਸਾਹਿਬ ਸੁਖ ਪਾਇ।**
**ਪੜਨ ਸੁਣਨ ਮੈ ਦਿਵਸ ਬਤਾਵਹੁ।**
**ਸਿਮਰਨ ਵਾਹਿਗੁਰੂ ਕਾ ਚਿਤ ਲਾਵਹੁ।**

ਇਥੇ ਵਰਣਨ ਯੋਗ ਹੈ ਕਿ ਮਾਤਾ ਸੁੰਦਰ ਕੌਰ ਨੇ ਸਾਹਿਬਾਂ ਦੇ ਬਚਨ 'ਤੇ ਅਮਲ ਨਾ ਕੀਤਾ। ਅਜੀਤ ਸਿੰਘ ਸਰਕਾਰ ਦੇ ਕਾਗਜ਼ਾਂ ਵਿਚ ਸੁੰਦਰ ਕੌਰ ਦਾ ਪੁੱਤਰ ਤਸਲੀਮ ਹੋ ਗਿਆ। ਲੇਕਿਨ ਉਹਦੇ ਪੂਰਬਲੇ ਕਰਮਾਂ 'ਤੇ ਨਜ਼ਰ ਫੇਰਨ ਵਾਲੇ ਕਲਗੀਧਰ ਦਾ ਵਾਕ ਬਿਰਥਾ ਨਾ ਗਿਆ। ਅਜੀਤ ਸਿੰਘ ਵੱਡਪੁਣੇ ਤੇ ਅੱਯਾਸ਼ੀ ਦਾ ਸ਼ਿਕਾਰ ਹੋ ਗਿਆ। ਕਵੀ ਹਜ਼ੂਰ ਦੇ ਬਚਨਾਂ ਨੂੰ ਦਿਲ ਵਿਚ ਧਾਰਨ ਕਰ ਕੇ ਲਿਖਦਾ ਹੈ:



**ਕਾਲੇ ਬੱਗੇ ਹੋਣ ਨਾ, ਮਣਾ ਸਬੂਣੀ ਘਾਲ।**
**ਨਿੰਮ ਮਿੱਠੀ ਨਾ ਹੋਂਵਦੀ, ਸਿੰਜੋ ਘਿਉ ਗੁੜ ਨਾਲ।**
**ਸਿੰਜੋ ਘਿਉ ਗੁੜ ਨਾਲ, ਜਤਨ ਭਰਵੇਂ ਬਹੁ ਕਰੀਏ।**
**ਨਾ ਮੂਰਖ ਹਿਰਦੇ ਗਿਆਨ ਹੋਏ, ਭਾਵੇਂ ਪਿੱਟ ਮਰੀਏ।**
**ਘੱਟ ਨ ਵੱਧ ਰੱਤੀ, ਚੱਲਣ ਉਲਟੀ ਨਿਤ ਚਾਲੇ।**
**ਕਾਲੇ ਬੱਗੇ ਹੋਣ ਨਾ, ਰਹਿਣ ਕਾਲੇ ਦੇ ਕਾਲੇ।**

ਹੁਣ ਸਤਿਗੁਰੂ ਜੀ ਕੁਝ ਸਮਾਂ ਦਿੱਲੀ ਬਿਤਾ ਕੇ ਦੱਖਣ ਨੂੰ ਤਿਆਰ ਹੋ ਪਏ। ਨਾਲ ਹੀ ਬਹਾਦਰ ਸ਼ਾਹ ਵੀ ਗੁਰੂ ਜੀ ਦਾ ਸਾਥ ਮਾਨਣ ਲਈ ਨਾਲ ਹੋ ਪਿਆ। ਦੋਵਾਂ ਮਾਤਾਵਾਂ ਵੀ ਨਾਲ ਜਾਣ ਦੀ ਬੇਨਤੀ ਕੀਤੀ ਤਾਂ ਹਜ਼ੂਰ ਨੇ ਕਿਹਾ, "ਆਪ ਦਿੱਲੀ ਰਹਿ ਕੇ ਸੰਗਤਾਂ ਦੀ ਅਗਵਾਈ ਕਰੋ। ਤੁਸੀਂ ਸਾਡਾ ਸਰੂਪ ਹੋ। ਜੋ ਸ਼ਰਧਾ ਧਾਰ ਕੇ ਆਪ ਦੇ ਦਰਸ਼ਨ ਕਰੇਗਾ, ਨਿਹਾਲ ਹੋਵੇਗਾ।" ਮਾਤਾ ਸੁੰਦਰ ਕੌਰ ਤਾਂ ਢਿੱਡ ਮੁੱਕੀ ਮਾਰ ਕੇ ਮੰਨ ਗਏ ਪਰੰਤੂ ਮਾਤਾ ਸਾਹਿਬ ਕੌਰ ਦੇ ਦਿਲ-ਪਾੜਵੇਂ ਕੀਰਨੇ ਧਰਤੀ ਅਸਮਾਨ ਇਕ ਕਰਨ ਲੱਗੇ।

# ਜੰਗਲਾ ਜਾਂ ਸੱਸੀ

**ਦਰਦ ਬਿਰਹੁੰ ਦੀਆਂ ਚੱਲੀਆਂ ਛੁਰੀਆਂ, ਮਾਤਾ ਜੀ ਕੁਰਲਾਏ।**
**ਦਰਦ ਵਿਛੋੜੇ ਬੰਦੀਖ਼ਾਨੇ, ਜ਼ਖ਼ਮ ਹਿਜਰ ਦੇ ਲਾਏ।**
**ਝੱਲਣਾ ਬੜਾ ਵਿਛੋੜਾ ਔਖਾ, ਗ਼ਮ ਦੇ ਬੱਦਲ ਛਾਏ।**
**'ਅਜ਼ਾਦ' ਦਿਲਾਂ ਦੀਆਂ ਕਿਹੜਾ ਜਾਣੇ, ਕਿਹੜੇ ਰੰਗ ਰਚਾਏ।**

ਬਾਵਾ ਸੁਮੇਰ ਸਿੰਘ ਇਹਨਾਂ ਤਰਲਿਆਂ ਬਾਬਤ ਲਿਖਦੇ ਹਨ :

**ਹੱਠ ਕਰ ਸਾਹਿਬ ਦੇਵੀ ਕਰ ਜੋਰੈ।**
**ਗਾਢੋ ਨੇਮ ਐਹੈ ਇਹ ਮੋਰੈ।**
**ਪੂਰਬ ਦਰਸ਼ਨ ਕਰੋ ਤਿਹਾਰਾ।**
**ਪਦ ਬੰਦਨ ਤੇ ਅਚੋ ਅਹਾਰਾ।**
**ਇਤਨੇ ਹੀ ਮਾਨੇ ਸੁਖ ਸਾਰੇ।**
**ਪਰਮ ਨੰਦ ਮੈ ਸੰਗ ਤੁਮਾਰੇ।**
**ਗਮਨ ਵਿਖੇ ਨਹੀਂ ਸੰਕਟ ਹੋਈ।**
**ਸੰਗ ਆਪ ਦੇ ਸਭ ਸੁਖ ਹੋਈ।**
**ਪੂਜਾਵਨ ਸੰਗਤ ਕੇ ਪਾਸ।**
**ਬ੍ਰਿਹੁ ਤੁਮ ਤੇ, ਇਹ ਧਰੋ ਨਾ ਆਸ।**
**ਮਨ ਕੀ ਗਤ ਸਭ ਜਾਨਣਹਾਰੇ।**
**ਬਨਹਿ ਨਾ ਕਹਿਬੋ ਨਿਕਟ ਤੁਮ੍ਹਾਰੇ।**
**ਪਰਖ ਪ੍ਰੇਮ ਕੋ ਰਾਖੋ ਸਾਥ।**
**ਏਹੀ ਕਾਮਨਾ ਪੂਰਹੁ ਨਾਥ।**



ਇਸ ਤਰ੍ਹਾਂ ਮਾਤਾ ਸਾਹਿਬ ਕੌਰ ਦੇ ਬ੍ਰਿਹੜਿਆਂ ਨੂੰ ਪਾਤਸ਼ਾਹ ਨੇ ਪ੍ਰਵਾਨ ਕਰ ਲਿਆ।

**ਦੀਨ ਮਨਾ ਅੱਤ ਸੈ ਗੁਰ ਜਾਨੀ।**
**ਚਲਨ ਸੰਗ ਬੇਨਤੀ ਇਹ ਮਾਨੀ।**
**ਸਾਹਿਬ ਕੌਰਾਂ ਨਾਲ ਸਿਧਾਈ।**
**ਰਹੀ ਸੁੰਦਰੀ ਆਇਸ ਪਾਈ।**

ਐਸਾ ਨਹੀਂ ਕਿ ਮਾਂ ਸੁੰਦਰ ਕੌਰ ਵਿਚ ਗੁਰੂ ਪ੍ਰੀਤ ਦੀ ਕਮੀ ਸੀ। ਐਸਾ ਵਾਹਿਗੁਰੂ ਦਾ ਹੁਕਮ ਸੀ। ਦੂਸਰੇ ਪਾਸੇ ਇਹ ਜ਼ਰੂਰੀ ਵੀ ਸੀ ਕਿ ਮਾਤਾ ਸੁੰਦਰ ਕੌਰ, ਜੋ ਕਿ ਸ਼ਰੋਮਣੀ ਗੁਰਮਤਿ ਵਿਚਾਰਧਾਰਾ ਵਿਚ ਗੂਹੜੇ ਸਨ, ਉਥੇ ਰਾਜਨੀਤੀ

ਵਿਚ ਵੀ ਨਿਪੁੰਨ ਸਨ। ਉਹ ਆਉਣ ਵਾਲੀ ਹਕੀਕਤ ਨੂੰ ਸਮਝਣ ਤੇ ਪੰਥ ਨੂੰ ਸਿਹਤਮੰਦ ਕਰਨ। ਗੁਰੂ ਜੀ ਚੇਤਰ ਦੋ, 1763 ਨੂੰ ਦਿੱਲੀਉਂ ਸ੍ਰੀ ਹਜ਼ੂਰ ਸਾਹਿਬ ਨੂੰ ਚੱਲ ਪਏ।

ਦਿੱਲੀ ਤੋਂ ਭਰਤਗੜ੍ਹ, ਬਿੰਦਰਾਬਨ, ਮਥੁਰਾ, ਸੂਰਜ ਕੁੰਡਾ, ਆਗਰਾ ਰਾਜ ਦੇ ਤਾਲ, ਭਰਤਪੁਰ, ਦਾਉਸ, ਜੈਪੁਰ, ਇੰਦੌਰ, ਅਟਾਰਸੀ, ਚਿਤੌੜਗੜ੍ਹ, ਮਦਨਜੰਗਾ, ਕਿਸ਼ਨਗੜ੍ਹ, ਮੇੜਤਾ, ਪੁਸ਼ਕਰ, ਉਜੈਨ, ਅਜਮੇਰ, ਨੌਰੰਗਾਬਾਦ, ਉਦੇਪੁਰ, ਮੰਦਸੋਰ, ਬੁਰਹਾਨਪੁਰ, ਬਾਲਾਪੁਰ, ਮਾਤਰੂ, ਬਸਪਤੀ, ਖਪਾਰਾ, ਨਾਗਪੁਰ, ਅਮਰਾਵਤੀ, ਹਿੰਗੋਲੀ ਅਤੇ ਨੰਦੇੜ ਪੁੱਜੇ। ਹੀਰਾ ਘਾਟ ਰੁਕ ਕੇ ਫਿਰ ਰਿਹਾਇਸ਼ ਨੰਦੇੜ ਸ਼ਹਿਰ ਕਰ ਲਈ। ਮਾਤਾ ਸਾਹਿਬ ਕੌਰ ਦੀ ਰਿਹਾਇਸ਼ ਗੁਦਾਵਰੀ ਨਦੀ ਕਿਨਾਰੇ ਬ੍ਰਾਹਮਣ ਵਾੜਾ ਵਿਚ ਕਰ ਲਈ। ਇਥੇ ਆਪ ਨੇ ਹਾੜ ਮਹੀਨੇ 1764 ਬਿਕ੍ਰਮੀ ਵਿਚ ਡੇਰਾ ਕੀਤਾ। ਮਾਤਾ ਜੀ ਦੀ ਸੇਵਾ ਵਿਚ ਬੇਅੰਤ ਪੁੱਤਰ ਧੀਆਂ ਸੰਗਤ ਖ਼ਾਲਸਾ ਟਹਿਕਣ ਲੱਗ ਪਿਆ। ਲੰਗਰ ਤੇ ਕੀਰਤਨ ਪ੍ਰਵਾਹ ਹਰ ਸਮੇਂ ਹੁੰਦਾ ਰਹਿੰਦਾ। ਮਾਤਾ ਜੀ ਖ਼ੁਦ ਹੱਥਾਂ ਨਾਲ ਲੰਗਰ ਤਿਆਰ ਕਰਦੇ ਤੇ ਕਰਵਾਉਂਦੇ। ਜਿਵੇਂ ਕੋਈ ਦੁਨਿਆਵੀ ਮਾਂ ਆਪਣੇ ਬੱਚਿਆਂ ਨੂੰ ਰੋਟੀ ਖੁਆ ਕੇ ਪ੍ਰਸੰਨ ਚਿੱਤ ਹੋ ਕੇ ਖ਼ੁਦ ਖਾਂਦੀ ਹੈ ਤਾਂ ਉਹਦੀ ਹਰ ਬੁਰਕੀ ਵਿਚ ਸੰਤੁਸ਼ਟੀ ਹੁੰਦੀ ਹੈ, ਕਿ ਬਈ ਉਹਦੇ ਬੱਚੇ ਰੱਜ ਚੁੱਕੇ ਹਨ। ਬੱਚੇ ਭੁੱਖੇ ਹੋਣ ਤਾਂ ਮਾਂ ਨੂੰ ਸਿਦਕ ਕਾਹਦਾ ? ਇਵੇਂ ਹੀ ਮਾਤਾ ਜੀ ਪੂਰੀ ਤਸੱਲੀ ਕਰ ਕੇ ਹੀ ਲੰਗਰ ਛਕਦੇ। ਆਪ ਦੀ ਰੂਹਾਨੀ ਸੇਵਾ ਸਿਦਕ ਭਰਪੂਰ ਸੀ। ਆਪ ਨਾਸ਼ਵਾਨ ਦੁਨੀਆਂ ਦੀ ਹਕੀਕਤ ਨੂੰ ਜਾਣ ਕੇ ਪ੍ਰਭੂ ਪਿਆਰ ਵਿਚ ਲੀਨ ਹੋ ਜਾਣਾ ਚਾਹੁੰਦੇ ਸਨ। ਕਿਉਂਕਿ ਰੂਹਾਨੀ ਅੱਖਾਂ ਵਾਲੇ ਸੰਸਾਰ ਦੀ ਸਚਾਈ ਨੂੰ ਭਲੀ ਪ੍ਰਕਾਰ ਸਮਝਦੇ ਹਨ। ਜਿਵੇਂ ਰੂਹਾਨੀ ਅਦਬ ਦੇ ਸਬੰਧ ਵਿਚ ਅਦੀਬ ਦਾ ਕਥਨ ਹੈ ਕਿ :

**ਦੁਨੀਆਂ ਕਾ ਤਮਾਸ਼ਾ ਦੇਖ ਲੀਆ,**
**ਗ਼ਮਗੀਨ ਸੀ ਹੈ, ਬੇਤਾਬ ਸੀ ਹੈ।**
**ਉਮੀਦ ਯਹਾਂ ਇਕ ਵਹਿਮ ਸਾ ਹੈ,**
**'ਤਸਕੀਨ' ਯਹਾਂ ਇਕ ਖ਼ਵਾਬ ਸੀ ਹੈ।**
**ਦੁਨੀਆਂ ਮੇਂ ਖ਼ੁਸ਼ੀ ਕਾ ਨਾਮ ਨਹੀਂ,**
**ਦੁਨੀਆਂ ਕੀ ਖ਼ੁਸ਼ੀ ਨਯਾਬ, ਸੀ ਹੈ।**
**ਦੁਨੀਆਂ ਮੇਂ ਖ਼ੁਸ਼ੀ ਕੋ ਯਾਦ ਨਾ ਕਰ,**
**ਐ ਚਸ਼ਮਿ ਗਿਰ ਹਮੇਂ ਬਰਬਾਦ ਨਾ ਕਰ।**

ਸੋ ਦੁਨੀਆਂ, ਬੰਦਗੀ ਸਿਮਰਨ ਬਿਨਾਂ ਉਜੜਿਆ ਚਮਨ ਹੈ। ਪ੍ਰਭੂ ਪ੍ਰੀਤ

ਬਿਨਾਂ ਜੀਵਨ ਵਿਚ ਗ਼ਮ ਹੀ ਗ਼ਮ ਹਨ। ਜੇ ਜੀਵਨ ਵਿਚ ਸੇਵਾ ਨਹੀਂ, ਸਿਮਰਨ ਨਹੀਂ ਤਾਂ ਜੀਵਨ ਸਚਾਈ ਦੇ ਨੇੜੇ ਨਹੀਂ ਢੁਕਿਆ। ਇਹ ਉਸ ਦੀ ਰਹਿਮਤ ਹੈ ਜਾਂ ਸੇਵਕ ਦੀ ਫ਼ਰਿਆਦ, ਜਿਸ ਦੇ ਸਦਕਾ ਕਿਸੇ ਵਡਭਾਗੀ ਰੂਹ ਉਤੇ ਖ਼ੁਸ਼ੀ ਦਾ ਪਰਚਮ ਝੁੱਲ ਰਿਹਾ ਹੈ। ਵਿਚਾਰਵਾਨ ਲਿਖਦਾ ਹੈ ਕਿ ਖ਼ੁਸ਼ੀ ਹਰ ਬੰਦੇ ਦੇ ਹਿੱਸੇ ਦੀ ਦਾਤ ਨਹੀਂ। ਜੈਸੇ:

**ਯਾ ਤੋਂ ਦੀਵਾਨਾ ਹਸੇ ਯਾ ਜਿਸੇ ਤੂ ਤੌਫ਼ੀਕ ਦੇ,**
**ਵਰਨਾ ਯਾ ਰੱਬ ਤੇਰੀ ਦੁਨੀਆਂ ਮੇਂ ਮੁਸਕਰਾ ਸਕਤਾ ਹੈ ਕੌਨ।**

ਤੋ ਖ਼ੈਰ, ਰਾਜ਼ਕ ਦੀ ਰਜ਼ਾਈ ਰਹਿਮਤ ਨਾਲ ਕਿਸੇ ਸੰਜੋਗੜੇ ਦਾ ਚਿਹਰਾ ਮੁਸਰਾਉਂਦਾ ਰਹਿੰਦਾ। ਜਿਸ ਦੇ ਹਿਰਦੇ ਅੰਦਰ ਬੰਦਗੀ ਦਾ ਸੋਜ਼ ਹੈ, ਉਹ ਹਨ ਮਾਤਾ ਸਾਹਿਬ ਕੌਰ ਜੀ, ਜੋ ਅਬਚਲ ਨਗਰ ਦੀ ਧਰਤ ਉਤੇ ਸਵੈ-ਸਰੂਪ ਵਿਚ ਮਗਨ ਰਹਿ ਕੇ ਦਾਤੇ ਦੇ ਦਰ ਦੀ ਸਿਫ਼ਤ ਕਰਦੇ ਰਹਿੰਦੇ। ਅੰਮ੍ਰਿਤ ਵੇਲੇ ਦੀ ਨਿੱਤ ਕ੍ਰਿਆ ਤੋਂ ਨਵਿਰਤ ਹੋ ਕੇ ਦੀਵਾਨ ਦੀ ਹਾਜ਼ਰੀ ਭਰਦੇ, ਫਿਰ ਸੇਵਾ ਵਿਚ ਜੁੱਟ ਜਾਂਦੇ। ਸਥਾਨਕ ਸੰਗਤਾਂ ਤੇ ਖ਼ਾਸ ਕਰ ਕੇ ਔਰਤਾਂ 'ਤੇ ਆਪ ਜੀ ਦੇ ਉੱਚੇ ਜੀਵਨ ਦਾ ਬੇਬਾਕ ਪ੍ਰਭਾਵ ਪਿਆ। ਇਕ ਦਿਨ ਮਾਤਾ ਜੀ ਗੁਦਾਵਰੀ ਨਦੀ ਦੇ ਕਿਨਾਰੇ 'ਤੇ ਇਕਾਂਤਵਾਸ ਆਸਣ ਲਗਾ ਕੇ ਧਿਆਨ ਮਗਨ ਹੋ ਗਏ। ਸੰਗਤਾਂ ਭਾਲ ਕਰਦੀਆਂ ਜਦੋਂ ਏਥੇ ਪੁੱਜੀਆਂ ਤਾਂ ਕਿਸੇ ਦਾ ਵੀ ਹੌਸਲਾ ਨਾ ਪਿਆ ਕਿ ਉਹ ਮਾਤਾ ਜੀ ਦੀ ਸਮਾਧੀ ਵਿਚ ਭੰਗਣਾਂ ਪਾਉਣ। ਉਹਨਾਂ ਸ੍ਰੀ ਦਸਮੇਸ਼ ਪਿਤਾ ਨੂੰ ਇਹ ਸਾਰੀ ਵਾਰਤਾ ਕਹਿ ਸੁਣਾਈ ਤਾਂ ਹਜ਼ੂਰ ਨੇ ਕਿਹਾ, "ਉਹਨਾਂ ਨੂੰ ਬੁਲਾਉਣਾ ਨਹੀਂ, ਉਹ ਅਤੀਤ ਵਿਚ ਚਲੇ ਗਏ ਹਨ। ਪੂਰਬਲੇ ਕਰਮ (ਜਨਮ) ਦੀਆਂ ਘਟਨਾਵਾਂ ਵੇਖ ਰਹੇ ਹਨ।" ਸੰਗਤਾਂ ਦੇ ਪੁੱਛਣ 'ਤੇ ਕਿਹਾ, "ਜਿਥੇ ਨੰਦੇੜ ਦੀ ਧਰਤੀ ਸਾਡੀ ਤਪ ਭੂਮੀ ਹੈ, ਉਥੇ ਤੁਹਾਡੀ ਮਾਤਾ ਦੀ ਵੀ ਤਪੋ ਭੂਮੀ ਹੈ। ਇਥੇ ਇਹਨਾਂ ਸਾਡੇ ਸੰਗ ਰਹਿ ਕੇ ਤਪੱਸਵੀ ਜੀਵਨ ਹੰਢਾਇਆ ਹੈ। ਅੱਜ ਉਹ ਪੂਰਬਲੇ ਜਨਮ ਨੂੰ ਚੇਤੇ ਕਰ ਰਹੇ ਹਨ। ਗੁਰਵਾਕ ਹੈ:

**ਜੁੜਿ ਜੁੜਿ ਵਿਛੁੜੇ ਵਿਛੁੜਿ ਜੁੜੇ॥**
**ਜੀਵਿ ਜੀਵਿ ਮੁਏ ਮੁਏ ਜੀਵੇ॥**
**ਕੇਤਿਆ ਕੇ ਬਾਪ ਕੇਤਿਆ ਕੇ ਬੇਟੇ**
**ਕੇਤੇ ਗੁਰ ਚੇਲੇ ਹੂਏ॥** *(ਵਾਰ ਸਾਰੰਗ, ਪੰਨਾ ੧੨੩੮)*

ਅਨੰਤ ਵਾਹਿਗੁਰੂ ਨਾਲ ਸੁਰਤ ਜੋੜਿਆਂ ਤਿੰਨ ਦਿਨ ਬੀਤ ਗਏ। ਮਹਾਂ ਅਨੰਦ ਰਸ ਦੀ ਪ੍ਰਾਪਤੀ ਕਰ ਕੇ ਮਾਤਾ ਜੀ ਨੇ ਸਮਾਧੀ ਖੋਲ੍ਹੀ। ਸਤਿਗੁਰਾਂ ਵੀ ਅਚਰਜ ਲੀਲ੍ਹਾ ਰਾਹੀਂ ਦਰਸਾ ਦਿੱਤਾ ਕਿ ਕਿਵੇਂ ਪੂਰਬ ਜਨਮ ਦੇ ਸੰਜੋਗਾਂ ਸਦਕਾ ਸਾਡਾ

ਮਿਲਾਪ ਹੋਇਆ ਹੈ, ਤੇ ਫਿਰ ਵਿਛੋੜਾ ਹੋਣ ਵਾਲਾ ਹੈ। ਵਿਛੋੜਾ ਸ਼ਬਦ ਹੀ ਅਸਹਿ ਹੈ ਜੋ ਹਿਰਦੇ ਨੂੰ ਧਰੀਕ ਕੇ ਰੱਖ ਦੇਂਦਾ ਹੈ। ਮਾਤਾ ਜੀ ਨੇ ਹੋਂਦ ਵਿਚੋਂ ਅਣਹੋਂਦ, ਤੇ ਅਣਹੋਂਦ ਵਿਚੋਂ ਹੋਂਦ ਦੇ ਦੀਦਾਰੇ ਕਰ ਲਏ। ਅਣਹੋਂਦ ਵਿਚੋਂ ਹੋਂਦ ਦਾ ਨਜ਼ਾਰਾ ਵੇਖਣ ਲਈ ਮੌਜੂਦਾ (ਹੋਂਦ) ਨੂੰ ਮਿਟਾਉਣਾ ਪਏਗਾ। ਕਵੀ ਦੇ ਸਿਦਕੀ ਮਨ 'ਚੋਂ ਤਰੰਗ ਫੁੱਟੀ ਹੈ:

**ਰਾਤ ਅੰਧੇਰੀ ਤਾਰਾ ਇਕ ਸੀ ਭਰਦਾ ਲੰਮੇ ਹਾਵੇ।**
**ਕੰਬੇ, ਡੁਸਕੇ, ਘਟਦਾ ਜਾਵੇ, ਜਿਗਰੀ ਗ਼ਮ ਕੋਈ ਖਾਵੇ।**
**ਮੈਂ ਪੁੱਛਿਆ ਉਸ ਉੱਤਰ ਦਿੱਤਾ, ਹੋਂਦ ਗਵਾਣੀ ਔਖੀ,**
**ਦਿਨ ਚੜ੍ਹਦੇ ਹੀ ਮੇਰੇ ਭਾਅ ਦੀ ਛਾਵੀ ਪਰਲੋ ਆਵੇ।**

ਇਵੇਂ ਗੁਰੂ ਪਿਤਾ ਨੇ ਵਰਤਮਾਨ ਵਿਚ ਭਵਿੱਖਤ ਦੀ ਤਸਵੀਰ ਵਿਖਾ ਦਿੱਤੀ। ਮਾਤਾ ਸਾਹਿਬ ਕੌਰ ਲਈ ਭਵਿੱਖ ਵਿਛੋੜੇ ਭਰਿਆ ਸੀ। ਗੁਰੂ ਸਾਹਿਬ ਨੇ ਮਾਤਾ ਜੀ ਨੂੰ ਵਾਪਸ ਪਰਤ ਜਾਣ ਲਈ ਹੁਕਮ ਦੇ ਦਿੱਤਾ।

## ਬੈਂਤ



**ਸੱਦ ਆਖਿਆ ਮਾਤਾ ਨੂੰ ਸਤਿਗੁਰਾਂ ਨੇ,**
**ਸਾਡਾ ਵਕਤ ਪ੍ਰਲੋਕ ਦਾ ਆਇਆ ਏ।**
**ਰੂਹ ਸਾਥ ਕਲਬੂਤ ਦਾ ਮੇਲ ਸੀ ਜੋ,**
**ਉਹ ਬੀਤਿਆ ਸਮਾਂ ਵਿਹਾਇਆ ਏ।**
**ਇਹ ਜੱਗ ਸਰਾਂ ਮੁਸਾਫ਼ਿਰਾਂ ਦੀ,**
**ਧਰਨਾ ਏਸ ਥਾਂ ਕਿਸੇ ਨਾ ਲਾਇਆ ਏ।**
**ਸਾਡੀ ਰੂਹ ਸਦਾ ਪੰਥ ਦੇ ਵਿਚ ਹੋਸੀ,**
**ਪੰਥ ਗੁਰੂ ਹੈ, ਗੁਰੂ ਬਣਾਇਆ ਏ।**
**ਜਦੋਂ ਯਾਦ ਕਰਿਉ, ਹਾਜ਼ਰ ਦਸਮੇਸ਼ ਹੋਸੀ,**
**ਅੰਗ ਸੰਗ ਵਿਚ ਰਹੂ ਸਮਾਇਆ ਏ।**
**ਸਾਡੀ ਰੂਹ ਗਰੰਥ ਤੇ ਪੰਥ ਅੰਦਰ,**
**ਰਹੂ ਵੱਸਦੀ ਹੁਕਮ ਸੁਣਾਇਆ ਏ।**
**ਰੱਖਣਾ ਸਿਦਕ ਪਿਆਰ ਤੇ ਪ੍ਰੇਮ ਭਗਤੀ,**
**'ਅਜ਼ਾਦ' ਆਖ਼ਰੀ ਸੁਖ਼ਨ ਅਲਾਇਆ ਏ।**

ਇਹ ਸੁਖ਼ਨ ਕਹਿ ਕੇ ਹਜ਼ੂਰ ਨੇ ਮਾਤਾ ਜੀ ਨੂੰ ਦਿੱਲੀ ਵਾਪਸ ਪਰਤਣ ਦਾ ਆਦੇਸ਼ ਕਰ ਦਿੱਤਾ। ਨਾਲ ਹੀ ਕੁਝ ਹਦਾਇਤਾਂ ਵੀ ਕੀਤੀਆਂ, ਜਿਨ੍ਹਾਂ ਵਿਚ ਸਬਰ,

ਭਾਣਾ, ਅਰ ਜੀਵਨ ਦੀ ਹਕੀਕਤ ਵੀ ਦੱਸੀ। ਸੰਗਤਾਂ ਵੀ ਬਚਨ ਸਰਵਣ ਕਰ ਰਹੀਆਂ ਸਨ। ਗੁਰੂ ਜੀ ਜਾਣਦੇ ਸਨ ਕਿ ਖ਼ਾਲਸੇ ਦੀ ਮਾਂ ਤੋਂ ਸਾਡਾ ਸਦੀਵੀ ਵਿਛੋੜਾ ਸਹਿਣ ਨਹੀਂ ਹੋਣਾ, ਕਿਉਂਕਿ ਮਾਤਾ ਦੀ ਅਵਸਥਾ ਐਸੀ ਹੈ ਜਿਵੇਂ ਕਿਸੇ ਪ੍ਰੀਤ ਦੇ ਰੋਗੀ ਜਾਂ ਜੋਗੀ ਦੀ ਹੁੰਦੀ ਹੈ। ਅਰਥਾਤ:

**ਪ੍ਰੀਤ ਕਾ ਰੋਗੀ, ਯਾ ਹੋ ਜੋਗੀ, ਦੋਨੋਂ ਏਕ ਸਮਾਨ।**
**ਇਕ ਢੂੰਡੇ ਪ੍ਰੀਤਮ ਆਪਣਾ, ਇਕ ਢੂੰਡੇ ਭਗਵਾਨ।**

ਮਾਤਾ ਦੀ ਹਾਲਤ ਇਹਨਾਂ ਦੋਹਾਂ ਗੱਲਾਂ ਤੋਂ ਉਪਰ ਦੀ ਸੀ। ਹਜ਼ੂਰ ਨੇ ਹਦਾਇਤ ਕੀਤੀ, "ਸਾਹਿਬ ਕੌਰ ਜੀ, ਸਾਡੇ ਤੋਂ ਬਾਅਦ (ਅਕਾਲ ਪਿਆਨੇ) ਆਪ ਨੇ ਗੁਰੂ ਵੱਲੋਂ ਬਖ਼ਸ਼ੀ ਸਵਾਸਾਂ ਦੀ ਪੂੰਜੀ ਪੂਰੀ ਭੋਗਣੀ।" ਆਪ ਜੀ ਨੂੰ ਗਿਆਤ ਹੋਵੇਗਾ ਕਿ ਮਾਤਾ ਜੀ ਬ੍ਰਹਮ-ਗਿਆਨ ਦੇ ਜਾਨਣਹਾਰੇ ਹਨ। ਉਹ ਪਤੀ ਸਤਿਗੁਰੂ ਦੇ ਵਿਛੋੜੇ ਅੰਦਰ ਸਵੈ-ਇੱਛਾ ਸਦਕਾ ਦੇਹ ਤਿਆਗ ਸਕਦੇ ਹਨ। ਇਸ ਲਈ ਸਮਰੱਥਾਵਾਨ ਪਤਨੀ ਦੀ ਰੂਹਾਨੀ ਯੋਗਤਾ ਵੇਖ ਕੇ ਤਾਕੀਦ ਕੀਤੀ ਸੀ, ਬਈ, "ਕਿਸੇ ਜੀਵ ਦੇ ਸਰੀਰਕ ਰੂਪ ਵਿਚ ਚਲੇ ਜਾਣ ਤੋਂ ਬਾਅਦ, ਨੇਕ ਵਿਅਕਤੀ ਦਾ ਫ਼ਰਜ਼ ਬਣਦਾ ਹੈ ਕਿ ਉਹ ਵਾਹਿਗੁਰੂ ਵੱਲੋਂ ਬਖ਼ਸ਼ੀ ਸਵਾਸਾਂ ਦੀ ਪੂੰਜੀ ਨੂੰ ਭਾਣੇ ਸਹਿਤ ਭੋਗੇ", 'ਭਾਣੈ ਆਵਹਿ ਜਾਹਿ' ਦੀ ਹਕੀਕਤ ਨੂੰ ਮੰਨੇ। ਦੁਨੀਆਂਦਾਰ ਵੀ ਦੱਸਦੇ ਨੇ।



## ਰੂਬਾਈ

**ਜੋ ਆਇਆ ਇਸ ਜੱਗ ਦੇ ਉਤੇ ਜੀਣਾ ਉਸ ਨੂੰ ਪੈਂਦਾ।**
**ਜੀਣ ਜੀਣ ਵਿਚ ਫ਼ਰਕ ਹੈ ਬੀਬਾ, ਇਕ ਖੜਾ ਇਕ ਵਹਿੰਦਾ।**
**ਯਾਦ ਕਰੇ ਸਭ ਦੁਨੀਆਂ ਤੈਨੂੰ, ਜੀਵਨ ਇਵੇਂ ਬਿਤਾਈਂ।**
**ਗ਼ਫ਼ਲਤ ਵਿਚ ਬਰਬਾਦ ਕਰੀਂ ਨਾ, ਹਰ ਦਾਨਿਸ਼ਵਰ ਇਹ ਕਹਿੰਦਾ।**

ਗੁਰੂ ਜੀ ਦੀ ਵਾਰਤਾ ਨੂੰ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ:

**ਗਮਨ ਕਰਨ ਬੈਕੁੰਠ ਕੋ, ਲਖਯੋ ਸਮਾਂ ਨੀਰਾਏ।**
**ਸਾਹਿਬ ਕੌਰ ਨਿਕਟ ਰਹੈਂ ਤੋ ਭਾਣਾ ਸਹਿ ਨ ਸਕਾਇ।**

ਸੁਣ ਕੇ ਮਾਤਾ ਸਾਹਿਬ ਕੌਰ ਜੀ ਸਤਿਗੁਰੂ ਦੇ ਚਰਨਾਂ 'ਤੇ ਝੁਕ ਗਏ। ਆਪ ਨੇ ਸਿਦਕ ਨਾਲ ਭਾਣੇ ਨੂੰ ਪ੍ਰਵਾਨ ਕਰ ਲਿਆ। ਭਾਵੇਂ ਉਹਨਾਂ ਦੀ ਇੱਛਾ ਸੀ ਕਿ ਉਹ ਹਜ਼ੂਰ ਦੇ ਪ੍ਰਲੋਕ ਗਮਨ ਤਕ ਹਜ਼ੂਰ ਦੇ ਸਾਥ ਰਹੇ। ਇਸ ਮਾਧਿਅਮ ਸਦਕਾ ਉਹ ਸੰਗਤਾਂ ਨੂੰ ਧੀਰਜ ਵੀ ਦੇਣਾ ਚਾਹੁੰਦੇ ਸਨ। ਪਰੰਤੂ ਗੁਰੂ ਜੀ ਨੇ ਇਜਾਜ਼ਤ ਨਾ ਦਿੱਤੀ। ਅਖ਼ੀਰ ਭਾਣੇ ਨੂੰ ਮੰਨਦਿਆਂ ਖ਼ਾਲਸੇ ਦੀ ਮਾਂ ਖ਼ਾਲਸੇ ਦੇ ਪਿਤਾ ਤੋਂ

ਜੁਦਾ ਹੋਣ ਲਈ ਤਿਆਰ ਹੋ ਗਏ। ਆਪ ਇਥੇ ਸਵਾ ਨੌਂ ਮਹੀਨੇ ਠਹਿਰੇ। ਸੱਚੇ ਸਾਹਿਬ ਨੇ ਪੰਜ ਸ਼ਸਤਰ, ਇਕ ਆਪਣੀ ਮੋਹਰ ਦੇ ਕੇ ਕਿਹਾ, "ਇਹਨਾਂ ਦੀ ਸਤਿਕਾਰ ਸਹਿਤ ਪੂਜਾ ਕਰਨੀ। ਇਹਨਾਂ ਵਿਚੋਂ ਸਾਡੇ ਦੀਦਾਰ ਹੋਣਗੇ।" ਇਹਨਾਂ ਦੇ ਨਾਲ ਮਾਮਾ ਸਾਹਿਬ ਸਿੰਘ, ਬਾਲਕ ਜੱਸਾ ਸਿੰਘ ਜੀ ਆਹਲੂਵਾਲੀਆ, ਜੋ ਉਸ ਸਮੇਂ ਬਾਰਾਂ ਤੇਰਾਂ ਵਰ੍ਹਿਆਂ ਦੇ ਸਨ, ਇਹ ਤੇ ਇਹਨਾਂ ਦੀ ਮਾਤਾ ਦੁਤਾਰੇ ਨਾਲ ਸੁੰਦਰ ਲੈਅ ਵਿਚ ਕੀਰਤਨ ਕਰਿਆ ਕਰਦੇ ਸਨ। ਇਹ ਦਿੱਲੀ ਤੋਂ ਮਾਂ ਨਾਲ ਹਜ਼ੂਰ ਸਾਹਿਬ ਗਏ ਸਨ, ਨਾਲ ਹੀ ਵਾਪਸ ਤਿਆਰ ਹੋਏ। ਜੱਸਾ ਸਿੰਘ ਜੀ ਦੀ ਯੋਗਤਾ ਵੇਖ ਕੇ ਮਾਤਾ ਸਾਹਿਬ ਕੌਰ ਜੀ ਨੇ ਇਹਨਾਂ ਨੂੰ ਇਕ ਤੇਗ, ਕਮਾਨ, ਤੀਰਾਂ ਦਾ ਭੱਥਾ ਤੇ ਚਾਂਦੀ ਦੀ ਕੋਈ ਖਿਲਅਤ ਬਖ਼ਸ਼ੀ ਸੀ। ਸ਼ੁਭ ਅਸੀਸ ਪਾ ਕੇ ਜੱਸਾ ਸਿੰਘ ਦਾ ਪੰਥ ਪਿਆਰ ਪ੍ਰਵਾਨ ਚੜ੍ਹਿਆ ਸੀ। ਇਸੇ ਕਾਰਨ ਪੰਥਕ ਹਿਰਦੇ, ਮਾਂ ਵੱਲੋਂ ਨਿਵਾਜ਼ੇ ਸਿੰਘ ਨੂੰ ਉਚੇਚਾ ਪਿਆਰ ਦੇਂਦੇ ਸਨ। ਕਈ ਇਤਿਹਾਸਕਾਰਾਂ ਦਾ ਵਿਚਾਰ ਹੈ ਕਿ ਇਹ ਚੀਜ਼ਾਂ ਮਾਤਾ ਸੁੰਦਰ ਕੌਰ ਵੱਲੋਂ ਬਖ਼ਸ਼ੀਆਂ ਗਈਆਂ। ਇਸ ਵਿਚ ਕੋਈ ਦੋਸ਼ ਵਾਲੀ ਗੱਲ ਨਹੀਂ, ਮਾਤਾ ਸੁੰਦਰ ਕੌਰ ਵੀ ਸਤਿਕਾਰ ਦੇ ਪਾਤਰ ਸਨ। ਕਿੰਤੂ ਵਿਚਾਰਵਾਨਾਂ ਦੇ ਸਾਹਮਣੇ ਇਹ ਤੱਥ ਇਸ ਕਰਕੇ ਆਏ ਕਿ ਮਾਤਾ ਸਾਹਿਬ ਕੌਰ ਸਦਾ ਦੁਨਿਆਵੀ ਕਾਰਜਾਂ ਤੋਂ ਲਾਂਭੇ ਰਹਿੰਦੇ ਸਨ, ਜਦ ਕਿ ਇਹ ਹਕੂਕ ਕਲਗੀਧਰ ਨੇ ਆਪ ਜੀ ਨੂੰ ਬਖ਼ਸ਼ੇ ਸਨ। ਆਪਣੀ ਮੋਹਰ ਦੇ ਕੇ ਅਖ਼ਤਿਆਰ ਵੀ ਬਖ਼ਸ਼ੇ ਸਨ। ਮਾਤਾ ਸੁੰਦਰ ਕੌਰ ਮਾਤਾ ਸਾਹਿਬ ਕੌਰ ਦੇ ਅਕਾਲ ਪਿਆਨੇ ਤੋਂ ਬਾਅਦ ਕਾਫ਼ੀ ਸਮਾਂ ਸੰਸਾਰ ਵਿਚ ਵਿਚਰ ਕੇ ਖ਼ਾਲਸਾ ਪੰਥ ਦੀ ਅਗਵਾਈ ਕਰਦੇ ਰਹੇ। ਇਸ ਲਈ ਸ਼ਾਇਦ ਇਤਿਹਾਸਕਾਰਾਂ ਨੂੰ ਭੁਲੇਖਾ ਲੱਗਾ ਹੈ। ਇਤਿਹਾਸਕ ਤੌਰ 'ਤੇ ਮਾਤਾ ਜੀ ਨੂੰ ਗੁਪਤ ਕਰਨ ਦਾ ਹੋਰ ਕੋਈ ਕਾਰਨ ਨਹੀਂ।

ਭਾਈ ਰਾਮ ਕੁਇਰ (ਭਾਈ ਗੁਰਬਖ਼ਸ਼ ਸਿੰਘ) ਜੀ ਵੀ ਮਾਤਾ ਜੀ ਦੀ ਸੇਵਾ ਲਈ ਨਿਯੁਕਤ ਕੀਤੇ ਗਏ। ਆਖ਼ਰ ਤਖ਼ਤ 'ਤੇ ਸ਼ੋਭਨੀਕ ਦੋ ਜਹਾਨ ਦੇ ਵਾਲੀ ਸ੍ਰੀ ਗੁਰੂ ਕਲਗੀਧਰ ਦੇ ਚਰਨਾਂ ਦਾ ਧਿਆਨ ਧਰ ਕੇ, ਆਖ਼ਰੀ ਪਰਕਰਮਾ ਕਰ ਮਾਤਾ ਸਾਹਿਬ ਜੀ ਇਉਂ ਬੋਲੇ:

## ਪੂਰਨ

**ਵਾਰ ਆਖ਼ਰੀ ਦੀਦਾਰੇ ਕੀਤੇ ਸਾਹਿਬ ਦੇ,**
**ਦਿੱਤਾ ਮਾਤਾ ਜੀ ਨੇ ਸੀਸ ਝੁਕਾ।**
**ਮੇਰੇ ਸੱਜਣ ਸੁਹਾਗ ਦਿਆ ਮਾਲਕਾ,**
**ਕਰਾਂ ਖੜ੍ਹ ਕੇ ਚਰਨੀਂ ਦੁਆ।**

**ਰੋ ਸਕਦੀ ਨਹੀਂ ਸਿਦਕ ਨਿਭਾਂਵਦੀ,**
**ਦਿਲ ਕੱਢਦਾ ਹੈ ਤੱਤੜੀ ਹਵਾ।**
**ਮੇਲ ਹੋਵਣਾ ਨਹੀਂ ਮੁੜ ਕੇ ਨਸੀਬ ਨੂੰ,**
**ਕਰੂੰ ਦਰਸ਼ ਮੈਂ ਕਿਤੜੇ ਦਾਅ।**
**ਇਹ ਵਕਤ ਜੁਦਾਈ ਵਾਲਾ ਔਖੜਾ,**
**ਕਿਵੇਂ ਕੱਢਾਂਗੀ ਮੈਂ ਧੰਧੜੇ ਧਾਅ।**
**ਬਾਝ ਸਾਂਈਂ ਦੇ ਸਿਰਾਂ ਤੋਂ ਚੁੰਨੀ ਸਰਕੇ,**
**ਜਾਣ ਮਾਲਕ ਜੇ ਕੰਨੀ ਖਿਸਕਾ।**
**ਉਹ ਖੱਪ ਖੱਪ ਮਰਨ ਵਿਚਾਰੀਆਂ,**
**ਜਿਨ੍ਹਾਂ ਮਾਲਕ ਨੂੰ ਲਿਆ ਹੈ ਗੁਆ।**
**ਹੁਣ ਬਖ਼ਸ਼ੋ ਤੁਹਾਡੀ ਜੋ ਆਗਿਆ,**
**ਦਾਸੀ ਖੜ੍ਹ ਗਈ ਸੀਸ ਝੁਕਾ।**
**ਕੀ, ਫੇਰ ਵੀ ਮਿਲਾਂਗੇ ਏਸ ਜੱਗ 'ਚ,**
**ਜਾਂ ਮੇਲ ਹੋਊ ਅੱਗੇ ਦਰਗਾਹ।**
**'ਅਜ਼ਾਦ' ਸੰਗਤਾਂ ਵੀ ਛਮ ਛਮ ਰੋ ਪਈਆਂ,**
**ਕੀਤੇ ਤਰਲੇ ਜਾਂ ਖ਼ਾਲਸੇ ਦੀ ਮਾਂ।**

ਸਤਿਗੁਰੂ ਨੇ ਅਧੀਰ ਹੋਈ ਪਤਨੀ ਨੂੰ ਦਿਲਾਸਾ ਦੇ ਕੇ ਨਿਵਾਜ਼ਿਆ। ਕਿਹਾ, "ਆਪ ਖ਼ਾਲਸੇ ਦੀ ਮਾਂ ਹੋ, ਜੇ ਮਾਂ ਹੀ ਅਧੀਰ ਹੋਵੇਗੀ ਤਾਂ ਸੰਤਾਨ ਬਹਾਦਰੀ ਕਿਵੇਂ ਕਰ ਸਕੇਗੀ ? ਸਾਹਿਬ ਕੌਰੇ, ਤੁਸੀਂ ਬੇਅੰਤ ਪੁੱਤਰਾਂ ਧੀਆਂ ਵਾਲੇ ਵੱਡੇ ਪਰਿਵਾਰ ਦੀ ਮਾਂ ਹੋ, ਗੁਰੂ ਨਾਨਕ 'ਤੇ ਭਰੋਸਾ ਰੱਖੋ। ਬਿਨਾਂ ਭਰੋਸੇ ਪ੍ਰੇਸ਼ਾਨੀ ਹੀ ਹੋਵੇਗੀ। 'ਫੂਲ ਖਿਲਤਾ ਹੈ ਮੁਰਝਾਨੇ ਕਾ ਤਖ਼ਯਲ ਲੇਕਰ, ਜਿਸੇ ਹੰਸਤਾ ਹੂਆ ਪਾਉਗੇ ਵੋਹ ਪ੍ਰੇਸ਼ਾਂ ਹੋਗਾ।' ਤੋਂ ਬਿਨਾਂ ਯਕੀਨ ਤੋਂ ਦੁੱਖ ਹੀ ਦੁੱਖ ਹੈ।" ਮਾਤਾ ਜੀ ਸੱਚੇ ਗੁਰੂ ਦੀਆਂ ਪੰਜ ਪਰਕਰਮਾਂ ਕਰ ਕੇ, ਆਖ਼ਰੀ ਤੇ ਅੰਤਿਮ ਦੀਦਾਰੇ ਕਰ ਕੇ ਦਿੱਲੀ ਨੂੰ ਤੁਰ ਪਏ। ਇਹ ਬੜੇ ਵੱਡੇ ਜਿਗਰੇ ਦਾ ਸਬੂਤ ਹੈ ਕਿ ਕਿਵੇਂ ਮਾਤਾ ਜੀ ਦੇ ਚਿਹਰੇ 'ਤੇ ਅਨੂਠੇ ਸਿਦਕ ਦੀ ਆਭਾ ਝਲਕਾਂ ਮਾਰ ਰਹੀ ਸੀ। ਕੋਈ ਕਹਿ ਰਿਹਾ ਸੀ :

**ਹਜ਼ਾਰੋਂ ਜ਼ਖ਼ਮ ਖਾਏ ਹੈਂ, ਮਗਰ ਹਮ ਮੁਸਕਰਾਤੇ ਹੈਂ,**
**ਮੇਰੀ ਟੂਟੀ ਹੂਈ ਕਸ਼ਤੀ ਭੀ ਸਾਕੀ, ਜਸ਼ਨਿ ਤੂਫ਼ਾਂ ਹੈ।**

ਇਹ ਸਥਿਤੀ ਮਾਤਾ ਦੀ ਹੀ ਨਹੀਂ ਸੀ, ਸਗੋਂ ਸੰਗਤ ਵਿਚ ਸੁਭਾਇਮਾਨ ਹਰ ਮਨੁੱਖ ਦੀ ਸੀ। ਸਮੁੱਚਾ ਕਾਫ਼ਲਾ ਕਾਫ਼ੀ ਅਧੀਰ ਜਾਪਿਆ। ਸ਼ਾਇਦ ਉਹਨਾਂ ਨੂੰ ਹਜ਼ੂਰ ਦੀ ਮਿਹਰ-ਭਰੀ ਤੱਕਣੀ, ਕੋਈ ਸੰਦੇਸ਼ ਦੇਂਦੀ ਕਹਿ ਰਹੀ ਸੀ, "ਐ ਬੱਚਿਓ,

ਜੇਕਰ ਵੱਡੇ ਨਾਨਕ ਨੂੰ ਪਿਆਰ ਕਰੋਗੇ ਤਾਂ ਦੁਨੀਆਂ ਦੀ ਹਰ ਚੀਜ਼ ਹੀ ਕੀ, ਦੋਵੇਂ ਜਹਾਨ ਤੁਹਾਡੇ ਹਨ।"

**ਗਰ ਐ ਪਿਸਰ, ਨਾਨਕ ਸੇ ਵਫ਼ਾ ਕੀ ਤੂਨੇ,**
**ਮਾਲੋ ਜ਼ਰ ਚੀਜ਼ ਹੀ ਕਿਆ ਹੈ, ਦੋਨੋਂ ਜਹਾਂ ਤੇਰੇ ਹੈਂ।**

ਵੇਖਣ ਵਾਲਿਆਂ ਵੇਖਿਆ ਕਿ ਕਿਵੇਂ ਸਿਦਕ ਝੂਮਰੇ ਫੁੱਲ, ਬੂਟੇ ਨਾਲੋਂ ਟੁੱਟ ਕੇ ਵੀ ਸਿਦਕ ਤੇ ਮਿਹਰਾਂ ਦੀ ਖ਼ੁਸ਼ਬੋ ਨਾਲ ਮਹਿਕੇ ਜਾ ਰਹੇ ਸਨ। ਕਿਸੇ ਹੈਰਾਨ ਹੋ ਵੇਖਣ ਵਾਲੇ ਨੇ ਕਾਫ਼ਲੇ ਨਾਲ ਰਲ ਕੇ ਸਿਦਕਵਾਨ ਹਿਰਦੇ ਤੋਂ ਪੁੱਛਿਆ, ਐਸਾ ਤੁਸੀਂ ਕੀ ਘੋਲ ਕੇ ਪੀ ਲਿਆ ਹੈ ਜੋ ਤੁਹਾਨੂੰ ਮਿਹਰ-ਭਰੀ ਰਜ਼ਾ ਦੀ ਮਸਤੀ ਵਿਚੋਂ ਬਾਹਰ ਨਹੀਂ ਆਉਣ ਦੇਂਦਾ। ਤਾਂ ਮਿਹਰ ਦੇ ਪਾਤਰ ਨੇ ਝੁਕ ਕੇ ਕਿਹਾ:

## ਰੁਬਾਈ

**ਬੇਖ਼ੁਦੀਆਂ ਦੀ ਬੂਟੀ ਇਕ ਦਿਨ, ਮੁਰਸ਼ਿਦ ਘੋਲ ਪਿਲਾਈ।**
**ਝੂਟਾ ਇਕ ਅਰਸ਼ ਦਾ ਆਇਆ, ਐਸੀ ਪੀਂਘ ਘੁਕਾਈ।**
**ਘੂਕੀਂ ਘੂਕੇ, ਚੜ੍ਹੇ ਤੇ ਘੂਕੇ, ਢਿੱਲੀ ਕਦੇ ਨਾ ਹੋਵੇ,**
**ਚਾਟ ਲਗਾਵਣ ਵਾਲਿਆ ਸਾਈਆਂ, ਲਾਈ ਤੋੜ ਨਿਭਾਈਂ।**



ਆਖਿਆ, ਇਹ ਹੈ ਮਾਲਕ ਦੀ ਪਿਲਾਈ ਬੂਟੀ, ਜੋ ਪਿਆਰ ਦੇ ਪੰਘੂੜੇ ਵਿਚ ਝੂਟੇ ਦੇਂਦੀ ਹੈ। ਹੈਰਾਨ ਹੋਣ ਵਾਲੇ ਨੇ ਪੁੱਛਿਆ, ਕੀ ਮੈਂ ਵੀ ਇਸ ਦਾ ਪਾਤਰ ਬਣ ਸਕਦਾ ਹਾਂ ? ਤਾਂ ਬੇਖ਼ੁਦੀਆਂ ਦੀ ਮਸਤੀ ਪਾਉਣ ਵਾਲੇ ਨੇ ਸਿਦਕ-ਭਰੀ ਸੁਰ ਗਾਈ। ਹਾਂ, ਅੱਜ ਤੂੰ ਵੀ ਪੀ।

**ਅੱਜ ਹੀ ਪੀ ਤੇ ਹੁਣੇ ਹੀ ਪੀ, ਤੇ ਪੀਂਦਾ ਪੀਂਦਾ ਜਾਈਂ।**
**ਪਿਰਮ ਰਸਾਂ ਦੇ ਪਿਆਲੇ ਨਾਲੋਂ, ਲਾਏ ਬੁੱਲ੍ਹ ਨਾ ਲਾਹੀਂ।**
**ਹਰਦਮ ਪੀ ਤੇ ਖੀਵਾ ਹੋ ਰਹੁ, ਇਹ ਮਸਤੀ ਨਾ ਉਤਰੇ,**
**ਕੱਲ੍ਹ ਨੂੰ ਖਵਰੇ ਕਾਲ ਆਇਕੇ, ਦੇਵੇ ਖ਼ਾਕ ਰਲਾਈ।**

ਸੁਣ ਕੇ ਰਸਿਕ ਵਿਹੂਣਾ, ਰਸਿਕ ਬੈਰਾਗੀ ਬਣਨ ਲਈ ਗੁਰੂ ਚਰਨਾਂ ਵੱਲ ਚੱਲ ਪਿਆ।

**ਤੁਰ ਰਿਹਾ ਹੈ ਕਾਫ਼ਲਾ ਦਿੱਲੀ ਦੀ ਤਰਫ਼,**
**ਅੱਖਾਂ ਵਿਚ ਆਸ, ਦਿਲ ਵਿਚ ਧਰਾਸ ਹੈ।**
**ਵਿਛੋੜਾ ਅਜ਼ਲ ਵਾਂਗ ਪੀੜਾ ਹੋ ਦਿੱਸਦਾ,**
**ਪਰ ਰੂਹਾਂ ਵਿਚ ਅਰਦਾਸ ਮਿਲਣ ਦੀ ਆਸ ਹੈ।**

**ਕਦਮਾਂ ਤੋਂ ਦੂਰੇਡੀ ਹੈ ਮੰਜ਼ਿਲ ਬੇਸ਼ਕ,**
**ਪਰ ਜਾਪੇ ਉਹ ਸਦਾ ਅੰਗ ਸੰਗ ਦਾ ਸਾਥ ਹੈ।**
**ਅਜ਼ਲਾਂ ਤੋਂ ਵਸਲਾਂ ਤੱਕ 'ਅਜ਼ਾਦ' ਨੂੰ ਤੂੰ ਹੀ ਤੂੰ ਦਿੱਸ ਰਿਹਾ,**
**ਅਰਸ਼ਾਂ ਤੋਂ ਫ਼ਰਸ਼ਾਂ ਤੱਕ ਤੇਰੀ ਸਲਤਨਤ ਤੇ ਰਾਜ ਹੈ।**

ਜਦੋਂ ਮਾਤਾ ਜੀ ਇਥੋਂ ਰਵਾਨਾ ਹੋਏ, ਉਸ ਦਿਨ ਇਕ ਚੇਤਰ 1765 ਬਿਕ੍ਰਮੀ ਦਾ ਸਮਾਂ ਸੀ। ਦੋ ਪਾਲਕੀਆਂ ਅੱਗੜ-ਪਿੱਛੜ ਚੱਲ ਰਹੀਆਂ ਸਨ। ਅੱਗੇ ਵਾਲੀ ਪਾਲਕੀ ਵਿਚ ਗੁਰੂ ਦੇ ਬਖ਼ਸ਼ੇ ਸ਼ਸਤਰ ਤੇ ਮੋਹਰ ਸੀ, ਦੂਸਰੀ ਪਾਲਕੀ ਵਿਚ ਪੂਜ ਮਾਤਾ ਸਾਹਿਬ ਕੌਰ ਜੀ ਸਨ। ਜੈਸੇ

**ਦਾਸ ਪਾਜ ਅਯੁਧ ਉਠਵਾਏ,**
**ਨਿਜ ਆਗੇ ਕਰ ਵਹਿ ਚਲਵਾਏ।**
**ਚੜ੍ਹ ਡੋਲੇ ਮਗਨੀ ਮਗ ਮਾਹੂੰ।**
**ਮਨ ਤਾਂ ਰਹਿਉ ਨਾਥ ਕੇ ਪਾਹੂੰ।**

ਆਪ ਦਿੱਲੀ ਪੁੱਜੇ ਤਾਂ ਮਾਤਾ ਸੁੰਦਰ ਕੌਰ ਜੀ ਅਤੇ ਸੰਗਤ ਆਪ ਜੀ ਨੂੰ ਸਤਿਕਾਰ ਸਹਿਤ ਡੇਰੇ ਲੈਣ ਲਈ ਅੱਗੇ ਆ ਮਿਲੇ। ਸ੍ਰੀ ਹਜ਼ੂਰ ਸਾਹਿਬ ਵਿਚ ਵਰਤੇ ਬਿਰਤਾਂਤ ਮਾਤਾ ਜੀ ਨੂੰ ਦੱਸੇ ਤਾਂ ਮਾਤਾ ਸੁੰਦਰ ਕੌਰ ਵੀ ਦ੍ਰਵਿਤ ਹੋ ਗਏ। ਉਹਨਾਂ ਦੇ ਕਰੁਣਾਨਿਤ ਦਿਲ ਉੱਤੇ ਵੈਰਾਗ ਦੇ ਕਾਲੇ ਬੱਦਲ ਛਾ ਗਏ। ਬੇਸ਼ਕ ਭਾਣਾ ਮੰਨਣ ਤੋਂ ਇਲਾਵਾ ਹੋਰ ਕੋਈ ਚਾਰਾ ਨਹੀਂ ਸੀ। ਅਖ਼ੀਰ ਸਮੇਂ ਦੀਆਂ ਬੋਝਲ ਪਲਕਾਂ ਖੁਲ੍ਹੀਆਂ ਤਾਂ ਕਲਗੀਧਰ ਦੇ ਅਕਾਲ ਲੀਨ ਦੀਆਂ ਝਲਕਾਂ ਸਾਫ਼ ਕਰ ਗਈਆਂ। ਸਤਿਗੁਰਾਂ ਗੁਰਪੁਰੀ ਨਿਵਾਸ ਕਰ ਲਿਆ ਹੈ। ਇਹ ਸੁਣ ਕੇ ਹਰ ਸੱਚੇ ਹਿਰਦੇ ਤੇ ਕਰਾਰੀ ਸੱਟ ਵੱਜੀ। ਇਹ ਖ਼ਬਰ ਮਾਤਾ ਜੀ ਦੇ ਦਿੱਲੀ ਆਉਣ ਤੋਂ ਕੁਝ ਮਹੀਨੇ ਬਾਅਦ ਦੋ ਸਿੰਘਾਂ ਨੇ ਆ ਸੁਣਾਈ। ਭਾਣੇ ਦਾ ਤਾਂ ਪਹਿਲਾਂ ਹੀ ਪਤਾ ਸੀ ਕਿੰਤੂ ਭਾਣਾ ਬੀਤ ਗਿਆ ਹੈ, ਦਾ ਸੁਣਨਾ ਬਾਕੀ ਸੀ।

**ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੇ ਕਾਲਿ॥**
**ਨਾਨਕ ਹਰਿ ਗੁਨ ਗਾਇ ਲੇ ਛਾਡਿ ਸਗਲ ਜੰਜਾਲ॥**

*(ਪੰਨਾ ੧੪੨੯)*

ਵਾਲੀ ਸਚਾਈ ਨੂੰ ਪਿੱਛੇ ਨਹੀਂ ਛੱਡਿਆ ਜਾ ਸਕਦਾ। ਜੋ ਆਇਆ ਉਹ ਵਾਪਸ ਨਿੱਜ ਸਰੂਪ ਨੂੰ ਜਾਏਗਾ। ਉਪਰਲੇ ਗੁਰਵਾਕ ਸਦਾ ਸੱਚ ਦੀ ਬਿਰਥਾ ਕਹਿੰਦੇ ਰਹਿਣਗੇ। ਸੰਸਕ੍ਰਿਤ ਦੇ ਧਰਮ ਗਰੰਥ ਵਿਚ ਲਿਖਿਆ ਹੈ ਕਿ :

**"ਜਾਤਸਯ ਹੀ ਧਰੁਵੰ ਮਿਰਤਯੂ"**

ਅਰਥਾਤ—ਜੋ ਜਨਮੇਗਾ, ਵਹੀ ਮਰੇਗਾ। ਇਸ ਤਰ੍ਹਾਂ ਅਕਾਲ ਪੁਰਖ ਦੇ ਨਾਦੀ ਸਪੁੱਤਰ ਦੇ ਸਰੀਰਕ ਵਿਛੋੜੇ ਦੀ ਸੱਟ ਸਹਾਰਨੀ ਬੜੀ ਔਖੀ ਸੀ।

## ਸਾਕਾ

**ਜਦ ਵੱਸ ਗਿਆ ਪਾਂਧੀ ਪ੍ਰੀਤ ਦਾ ਅਰਸ਼ਾਂ ਵਿਚ ਜਾ ਕੇ।**
**ਤਾਂ ਸੱਲ੍ਹ ਸੰਗਤਾਂ ਦੇ ਕਾਲਜੇ ਸੀ ਵੱਜਾ ਆ ਕੇ।**
**ਧਰਤੀ ਸੋਜਾਂ ਪੈ ਗਈਆਂ, ਦਰਦਾਂ ਵਿਚ ਨਹਾ ਕੇ।**
**ਦੁਖੀਆਂ ਦੇ ਦਿਲ ਕੰਬ ਗਏ, ਰੋਏ ਘਬਰਾ ਕੇ।**
**ਤੇਰੇ ਬਿਨਾਂ ਦਾਤਿਆ ਕੌਣ ਪੁੱਛੂ ਆ ਕੇ।**
**'ਅਜ਼ਾਦ' ਧਰਤੀ ਮੂੰਹ ਛੁਪਾ ਲਏ, ਕਲੀਆਂ ਮੁਰਝਾ ਕੇ।**

ਸੋਗ ਵਿਆਪਤ ਸੰਗਤਾਂ ਦੇ ਨੈਣ ਪਿਆਲੇ ਛਲਕਣੋਂ ਨਹੀਂ ਸਨ ਹਟਦੇ। ਦੋਹਾਂ ਸਿੰਘਾਂ ਸੰਗਤਾਂ ਨੂੰ ਸੰਬੋਧਨ ਕੀਤਾ, "ਸੰਗਤ ਜੀਓ, ਨਿਰਾਸ਼ ਨਾ ਹੋਵੋ, ਗੁਰੂ ਆਪ ਦੇ ਅੰਗ-ਸੰਗ ਹੈ।" ਫਿਰ ਉਹਨਾਂ ਸ੍ਰੀ ਹਜ਼ੂਰ ਸਾਹਿਬ ਵਿਚ ਵਰਤੇ ਭਾਣੇ ਤੋਂ ਬਾਅਦ ਦੇ ਅਚੰਭਤ ਹਾਲ ਦੱਸੇ।[1] ਗੁਰੂ ਜੀ ਦੇ ਸਣ-ਦੇਹ ਦੀ ਸਾਖੀ ਅੱਜ ਵੀ ਸ਼ਰਧਾਲੂਆਂ ਦੇ ਹਿਰਦੇ ਵਿਚ ਉਕਰੀ ਪਈ ਹੈ। ਭਾਵੇਂ ਗੁਰਮਤਿ ਅਨੁਸਾਰ ਇਸ ਗੱਲ ਦਾ ਕੋਈ ਫ਼ਰਕ ਨਹੀਂ ਪੈਂਦਾ ਕਿ ਕੋਈ ਜੀਵਤ ਪ੍ਰਾਣੀ ਸਮੇਤ ਦੇਹ ਦੇ ਅਕਾਲ ਪੁਰਖ ਵਿਚ ਸਮਾ ਗਿਆ ਹੈ ਜਾਂ ਸਵਾਸਹੀਣ ਦੇਹ ਸੰਸਾਰ ਵਿਚ ਛੱਡ ਗਿਆ ਹੈ। ਸੋ ਇਸ ਬਹਿਸ ਵਿਚ ਪੈਣ ਦੀ ਜ਼ਰੂਰਤ ਨਹੀਂ। ਗੁਰੂ ਸਮਰੱਥ ਹੋਣ ਦੇ ਬਾਵਜੂਦ ਵੀ ਕੁਦਰਤ ਦੇ ਬਣੇ ਨਿਯਮਾਂ ਦੀ ਪਾਲਨਾ ਕਰ ਕੇ ਮਾਨਵਤਾ ਨੂੰ ਕੁਦਰਤੀ ਕਾਨੂੰਨਾਂ ਵਿਚ ਚੱਲਣ ਦੀ ਪ੍ਰੇਰਣਾ ਦੇਂਦੇ ਹਨ। ਹੁਣ ਮੁਖੀ ਸਿੱਖਾਂ ਵਿਚੋਂ ਕ੍ਰਿਪਾਲ ਸਿੰਘ, ਮਾਮਾ ਸਾਹਿਬ ਸਿੰਘ, ਭਾਈ ਨੰਦ ਲਾਲ ਸਿੰਘ ਵਰਗੇ ਗੁਰਸਿੱਖਾਂ ਨੇ ਮਾਤਾਵਾਂ ਨਾਲ ਮਸ਼ਵਰਾ ਕਰ ਕੇ ਹਜ਼ੂਰ ਦੇ ਨਮਿੱਤ ਬਾਣੀ ਦੇ ਪ੍ਰਵਾਹ ਆਰੰਭ ਕਰ ਦਿੱਤੇ। ਪੋਥੀ ਸਾਹਿਬ ਹੁਣ ਗੁਰੂ ਗਰੰਥ ਸਾਹਿਬ ਦੇ ਰੂਪ ਵਿਚ ਸੁਭਾਇਮਾਨ ਸੀ। ਅਖੰਡ ਪਾਠ ਸਾਹਿਬ ਆਰੰਭ ਹੋ ਗਏ। ਬਾਦਸ਼ਾਹ ਬਹਾਦਰ ਸ਼ਾਹ ਨੇ ਮਾਤਾਵਾਂ ਦੇ ਸਨਮੁਖ ਹੋ ਕੇ ਦੁੱਖ ਸਾਂਝਾ ਕੀਤਾ। ਉਹਨਾਂ ਗੁਰੂ ਨਮਿੱਤ ਖ਼ੈਰਾਤ ਵੰਡੀ। ਗਰੀਬ

1. ਆਪ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਦਾ ਖ਼ਿਤਾਬ ਬਖ਼ਸ਼ ਕੇ ਬਚਨ ਕੀਤੇ ਸਨ, "ਆਗਿਆ ਭਈ ਅਕਾਲ ਕੀ ਤਬੈ ਚਲਾਇਓ ਪੰਥ॥ ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨਿਓ ਗਰੰਥ॥ ਗੁਰੂ ਗਰੰਥ ਜੀ ਮਾਨਿਓ............॥ ਆਪ ਜੀ 8 ਕੱਤਕ 1765 ਬਿਕ੍ਰਮੀ ਮੁਤਾਬਿਕ 1708 ਈਸਵੀ ਨੂੰ ਸੱਚਖੰਡ ਗਏ।

ਗੁਰਬੇ ਸ੍ਰੀ ਦਸਮੇਸ਼ ਜੀ ਦੀ ਜੈ ਜੈ ਕਾਰ ਕਰ ਰਹੇ ਸਨ। ਬਹਾਦਰ ਸ਼ਾਹ ਨੇ ਵੱਡੀ ਪੱਧਰ 'ਤੇ ਗੁਰੂ ਲੰਗਰ ਲਈ ਰਸਦ ਭਿਜਵਾਈ। ਮਾਤਾਵਾਂ ਨੇ ਬਾਦਸ਼ਾਹ ਦੇ ਬਾਰ-ਬਾਰ ਨਿਵੇਦਨ ਕਰਨ 'ਤੇ ਸਵੀਕਾਰ ਕਰ ਲਈ। ਇਸ ਸ਼ੋਕ ਸਮਾਗਮ ਦੇ ਅੰਤ ਵਿਚ ਉਸ ਨੇ ਮਾਤਾ ਸੁੰਦਰ ਕੌਰ ਦੇ ਪਾਲੇ ਹੋਏ ਪੁੱਤਰ ਅਜੀਤ ਸਿੰਘ ਨੂੰ ਮਾਤਮੀ ਖ਼ਿਲਅਤ ਦਿੱਤੀ। ਲਾਹੌਰ ਦੇ ਪਰਗਣੇ ਵਿਚ ਪਿੰਡ ਆਲੋਵਾਲ ਵਿਖੇ ਜਗੀਰ ਵੀ ਦਿੱਤੀ।

ਦੂਸਰੇ ਪਸੇ ਪੰਥ ਦਾ ਪਹਿਲਾ ਜਥੇਦਾਰ ਪੰਜਾਬ ਵਿਚ ਖੌਰੂ ਪਾ ਰਿਹਾ ਸੀ। ਬਹਾਦਰ ਸ਼ਾਹ ਬਾਬਾ ਬੰਦਾ ਸਿੰਘ ਬਹਾਦਰ ਦੀ ਵਧਦੀ ਤਾਕਤ ਤੋਂ ਪਰੇਸ਼ਾਨ ਹੋ ਉਠਿਆ। ਉਸ ਨੇ ਕਈ ਵਾਰ ਬਾਬਾ ਜੀ ਦੀ ਜੰਗੀ ਕਾਰਵਾਈ ਨੂੰ ਰੋਕਣ ਲਈ ਮਾਤਾ ਸੁੰਦਰ ਕੌਰ ਤੇ ਮਾਤਾ ਸਾਹਿਬ ਕੌਰ ਨੂੰ ਬੇਨਤੀ ਕੀਤੀ। ਮਾਤਾਵਾਂ ਨੇ ਬਹਾਦਰ ਸ਼ਾਹ ਨੂੰ ਇਹ ਕਹਿ ਕੇ ਸ਼ਾਂਤ ਕਰੀ ਰੱਖਿਆ ਕਿ ਬੰਦਾ ਸਿੰਘ ਗੁਰੂ ਕਾ ਸਚਿਆਰ ਸਿਖ ਹੈ, ਉਹ ਕਿਸੇ ਵੀ ਗੁਰਮਤਿ ਵਿਰੋਧੀ ਨੀਤੀ ਨੂੰ ਅੰਜ਼ਾਮ ਨਹੀਂ ਦੇਵੇਗਾ। ਇਵੇਂ ਸਮਾਂ ਗੁਜ਼ਰਦਾ ਗਿਆ। ਅੰਤ ਬਹਾਦਰ ਸ਼ਾਹ ਚੱਲ ਵੱਸਿਆ। ਉਸ ਦੀ ਜਗ੍ਹਾ ਉਸ ਦਾ ਬੇਟਾ ਫ਼ਰੁਖ਼ਸੀਅਰ ਬਾਦਸ਼ਾਹ ਬਣਿਆ। ਉਸ ਸਮੇਂ ਦਿੱਲੀ ਦੀ ਵਜ਼ਾਰਤ ਵਿਚ ਭਾਰੀ ਉਤਰਾਅ ਚੜ੍ਹਾਅ ਆਏ। ਭਾਵੇਂ ਦੋਵੇਂ ਮਾਤਾਵਾਂ ਬੜੀ ਸੂਝ-ਬੂਝ ਨਾਲ ਪੰਥ ਨੂੰ ਸੁਚੱਜੀ ਅਗਵਾਈ ਬਖ਼ਸ਼ ਰਹੀਆਂ ਸਨ ਪਰ ਫ਼ਰੁਖ਼ਸੀਅਰ ਨੇ ਕਾਲੇ ਕਾਨੂੰਨਾਂ ਨਾਲ ਜਨਤਾ ਦਾ ਜੀਵਨ ਅਸਤ-ਵਿਅਸਤ ਕਰ ਦਿੱਤਾ। ਇਕ ਦਿਨ ਸ਼ਰਮਨਾਕ ਘਟਨਾ ਘਟੀ।



## ਸਾਕਾ

**ਉਠਿਆ ਪੁੱਤ ਅਜੀਤ ਸਿੰਹੁ ਕਰਮਾਂ ਦਾ ਮਾੜਾ।**
**ਦਿਨ ਦੀਵੀਂ ਜਾ ਮਾਰਿਆ ਨਿੰਦਕ ਨੇ ਧਾੜਾ।**
**ਸ਼ਰਮ ਲੁਕਾਈ ਜੇਬ 'ਚ, ਪਾ ਵੱਡਾ ਪਾੜਾ।**
**ਖੋਟੀ ਮੱਤ ਕਪੁੱਤ ਦੀ, ਲਿਆ ਵਿੱਢ ਪੁਆੜਾ।**
**ਉਹਨੇ ਕੂਕ ਮਚਾਈ ਸ਼ਹਿਰ ਵਿਚ, ਬਣ ਖ਼ੂਨੀ ਲਾੜਾ।**
**'ਅਜ਼ਾਦ' ਮੌਤ ਨਿਮਾਣੀ ਸਾੜਿਆ, ਬਣ ਕੇ ਚੰਗਿਆੜਾ।**

ਅਜੀਤ ਸਿੰਘ ਥੋੜ੍ਹੇ ਭਾਂਡੇ ਵਿਚ ਬਹੁਤੀ ਵਸਤੂ ਪੈ ਜਾਣ ਕਾਰਨ ਡੁੱਲ੍ਹਣ ਲੱਗ ਪਿਆ। ਇਹ ਮਾਤਾ ਸੁੰਦਰ ਕੌਰ ਨੂੰ ਅਤਿ ਡਾਢਾ ਤੰਗ ਕਰਦਾ। ਇਹ ਮਾਤਾਵਾਂ ਦੀ ਆਗਿਆ ਦਾ ਉਲੰਘਣ ਕਰਦਾ। ਇਥੋਂ ਤਕ ਕਿ ਮਾਤਾ ਸਾਹਿਬ ਕੌਰ ਨੂੰ ਸ੍ਰੀ ਦਸਮੇਸ਼ ਵਲੋਂ ਬਖ਼ਸ਼ੇ ਸ਼ਸਤਰ ਆਪਣੇ ਸਰੀਰ ਉਤੇ ਲਾ ਕੇ ਨਾਲ ਹੀ ਕਲਗੀ ਲਾ

ਕੇ ਸਾਥੀਆਂ ਵਿਚ ਗੁਰੂ ਕਹਾਉਣ ਲੱਗ ਪਿਆ। ਇਸ ਨੇ ਛੋਟੀ ਜਿਹੀ ਅਧੂਰੀ ਜਿਹੀ ਫੌਜ ਤਿਆਰ ਕਰ ਲਈ। ਇਸ ਦੇ ਗੁਰੂ ਸਦਾਉਣ ਉਤੇ ਮਾਤਾ ਸੁੰਦਰ ਕੌਰ ਨੇ ਗਿਲਾ ਕੀਤਾ ਤਾਂ ਉਹ ਮਾਤਾ ਜੀ ਨੂੰ ਬੁਰਾ ਭਲਾ ਕਹਿਣ ਲੱਗ ਪਿਆ। ਅਤਿ ਦਰਜੇ ਦੀ ਅਪਮਾਨਜਨਕ ਸਥਿਤੀ ਵੇਖ ਕੇ ਮਾਤਾ ਸਾਹਿਬ ਕੌਰ ਵੀ ਦੁਖੀ ਹੁੰਦੇ। ਉਹਨਾਂ ਤੋਂ ਆਪਣੀ ਵੱਡੀ ਭੈਣ ਦੀ ਅਨਾਦਰਤਾ ਵੇਖੀ ਨਾ ਜਾਂਦੀ। ਇਕ ਦਿਨ ਉਹਨਾਂ ਬਚਨ ਕੀਤਾ, "ਦੁਖ ਪਾ ਕੇ ਮਰੇਗਾ।"

ਅਜੀਤ ਸਿੰਹੁ ਅੱਯਾਸ਼ ਵੀ ਵੱਡੇ ਦਰਜੇ ਦਾ ਹੋ ਗਿਆ। ਇਕ ਰਹਿਮ-ਦਿਲ ਫ਼ਕੀਰ (ਸੂਫ਼ੀ ਮਤ ਦਾ ਫ਼ਕੀਰ, ਬੇਨਵਾ) ਜਿਸ ਦਾ ਹਰ ਫ਼ਿਰਕੇ ਦੇ ਲੋਕਾਂ ਅੰਦਰ ਭਰਪੂਰ ਸਤਿਕਾਰ ਸੀ, ਉਸ ਨੂੰ ਇਸ ਨੇ ਕਤਲ ਕਰ ਦਿੱਤਾ। ਕਿਉਂਕਿ ਉਹ ਫ਼ਕੀਰ ਹੁੱਲੜਬਾਜ਼ਾਂ ਅੱਗੇ ਮਸਤੀ ਨਾਲ ਜਾ ਰਿਹਾ ਸੀ। ਫ਼ਰੁਖ਼ਸੀਅਰ ਨੂੰ ਇਹਦੇ ਕਤਲ ਦੀ ਖ਼ਬਰ ਮਿਲੀ ਤਾਂ ਉਸ ਨੇ ਅਜੀਤ ਸਿੰਘ ਨੂੰ ਕਤਲ ਸਬੰਧੀ ਸਪੱਸ਼ਟੀਕਰਣ ਦੇਣ ਲਈ ਮਾਮੂਲੀ ਫ਼ੌਜ ਭੇਜੀ। ਅੱਗੋਂ ਅਜੀਤ ਸਿੰਘ ਤੇ ਇਹਦੇ ਹੁੱਲੜਬਾਜ਼ ਟਾਕਰੇ ਲਈ ਤਿਆਰ ਹੋ ਪਏ। ਇਤਲਾਹ ਮਿਲਣ 'ਤੇ ਬਾਦਸ਼ਾਹ ਨੇ ਅਜੀਤ ਸਿੰਹੁ ਨੂੰ ਫੜਨ ਦਾ ਹੁਕਮ ਜਾਰੀ ਕਰ ਦਿੱਤਾ। ਅੰਤ ਟਾਕਰਾ ਹੋਇਆ, ਮਾਤਾ ਸੁੰਦਰ ਕੌਰ ਨੇ ਤਾਂ ਪਹਿਲਾਂ ਹੀ ਐਲਾਨ ਕਰ ਦਿੱਤਾ ਸੀ ਕਿ ਅਜੀਤ ਸਿੰਹੁ ਸਾਡਾ ਪੁੱਤਰ ਨਹੀਂ ਰਿਹਾ। ਇਧਰ ਟਾਕਰੇ ਦੀ ਸੁਣ ਕੇ ਮਾਮਾ ਸਾਹਿਬ ਸਿੰਘ ਜੀ ਟਾਕਰੇ ਨੂੰ ਟਾਲਣ ਵਾਸਤੇ ਆ ਗਿਆ। ਇਸ ਨਾਲ ਅੱਸੀ ਸਿੰਘ ਸ਼ਸਤਰਧਾਰੀ ਸਨ। ਉਸ ਵੇਖਿਆ ਕਿ ਪਾਣੀ ਸਿਰ ਤੋਂ ਉਪਰ ਵਗ ਰਿਹਾ ਹੈ ਤਾਂ ਉਹ ਵੀ ਮੈਦਾਨ ਵਿਚ ਕੁਦ ਪਿਆ। ਅੰਤ ਖ਼ਾਲਸੇ ਦੇ ਮਾਮਾ ਜੀ ਭਾਈ ਸਾਹਿਬ ਸਿੰਘ ਆਪਣੇ ਅੱਸੀ ਸਿੰਘਾਂ ਸਮੇਤ ਸ਼ਹੀਦ ਹੋ ਗਏ। ਉਸ ਦਿਨ ਮਾਘ ਵਦੀ ਪੰਜ 1775 ਬਿਕ੍ਰਮੀ ਦਾ ਦਿਨ ਸੀ। ਅਜੀਤ ਸਿੰਘ ਨੂੰ ਜਿਊਂਦੇ ਫੜ ਲਿਆ ਗਿਆ, ਜਿਸ ਨੂੰ ਬਾਅਦ ਵਿਚ ਹਾਥੀ ਦੀ ਲੱਤ ਨਾਲ ਬੰਨ੍ਹ ਕੇ ਮਾਰਿਆ ਗਿਆ।

ਜੇਕਰ ਅਜੀਤ ਸਿੰਘ ਸਚਿਆਰ ਸਿੱਖ ਬਣ ਕੇ ਰਹਿੰਦਾ ਤਾਂ ਸਾਰੇ ਪੰਥ ਵਿਚ ਉਸ ਦਾ ਬੇਹੱਦ ਸਤਿਕਾਰ ਹੁੰਦਾ। ਅਫ਼ਸੋਸ, ਕਿ ਉਹਨੇ ਆਪਣੇ ਜੀਵਨ ਦੇ ਸੁਖਦ ਰਾਹਾਂ 'ਤੇ ਕੰਡੇ ਬੀਜ ਲਏ।

**ਜੈਸੀ ਕਰਨੀ ਵੈਸੀ ਭਰਨੀ, ਕੁਦਰਤ ਯਿਹ ਸਿਖਲਾਏ।**
**ਕਾਂਟੇ ਬੋਨੇ ਵਾਲਾ ਜੱਗ ਮੇਂ, ਫੂਲ ਕਹਾਂ ਸੇ ਪਾਏ।**

ਇਹਦੇ ਅੰਦਰ ਵੱਡੇ ਬਣਨ ਦੀ ਲਾਲਸਾ ਔਰ ਨਿਕੰਮੇ ਦਾਅ ਖੇਡਣ ਦੀ ਪ੍ਰਵਿਰਤੀ ਨੇ ਇਸ ਦੀਆਂ ਕੁਚਾਲਾਂ ਸਦਕਾ, ਅੰਤ ਇਸ ਨੂੰ ਮੌਤ ਦਾ ਰਾਹ ਵਿਖਾ ਦਿੱਤਾ। ਸਿਆਣੇ ਕਹਿੰਦੇ ਹਨ, ਲੋਭੀ (ਭਾਵੇਂ ਉਹ ਕਿਸੇ ਵੀ ਚੀਜ਼ ਦਾ ਹੋਵੇ) ਕਿਸੇ ਦਾ ਮਿੱਤਰ ਨਹੀਂ ਹੁੰਦਾ। ਹੇਠਲੀਆਂ ਲਾਈਨਾਂ ਪੜ੍ਹੋ ਜੀ:

**ਮਿੱਤਰ ਮੂਲ ਨਾ ਕਿਸੇ ਦਾ ਲੋਭੀ, ਭਾਵੇਂ ਢਿੱਡ ਦਾ ਜਾਇਆ।**
**ਹਰ ਵੇਲੇ ਦਾਵਾਂ 'ਤੇ ਖੇਡੇ, ਕੰਮ ਕਿਸੇ ਨਾ ਆਇਆ।**

ਚੁਨਾਂਚਿ ਅਜੀਤ ਪਾਲਤੂ ਪੁੱਤਰ ਮਰ ਗਿਆ, ਮਾਤਾ ਜੀ ਦੇ ਵਾਕ ਸਤਿ ਹੋਏ। ਸੱਚ ਹੈ ਜੋ ਵੀ ਆਪਣਾ ਕੀਤਾ ਕਰਮ ਹੈ, ਉਹ ਅਵੱਸ਼ ਹੀ ਭੋਗਣਾ ਪਵੇਗਾ। ਬਿਨਾਂ ਭੋਗੇ (ਪਾਪ ਕਰਮ) ਕਰੋੜਾਂ ਕਲਪ ਗੁਜ਼ਰ ਜਾਣ 'ਤੇ ਵੀ ਉਹ ਹਟੇਗਾ ਨਹੀਂ। ਸੰਸਕ੍ਰਿਤ ਦਾ ਧਰਮ ਗਰੰਥ ਕਹਿ ਰਿਹਾ ਹੈ:

**ਅਵਸ਼ਯ-ਮੇਵੇ ਭੋਗਤਬਿਆ, ਕਰਮ ਸ਼ੁਭਾ ਸ਼ੁਭੰ।**
**ਨਾ ਭੁਗਤੰ ਖੀਯਤੇ ਕਰ੍ਮ ਕਲਪ ਕੋਟ ਸਤੈਰਿਤ।**

ਮਾਤਾ ਸੁਦਰ ਕੌਰ ਵੀ ਬੜੇ ਦੁਖੀ ਸਨ ਕਿ ਉਹਨਾਂ ਗੁਰੂ ਜੀ ਦਾ ਵਾਕ ਕਿਉਂ ਨਾ ਮੰਨਿਆ। ਉਹਨਾਂ ਕਿਹਾ ਸੀ ਕਿ ਸੁੰਦਰ ਕੌਰ ਜੀ, ਤੁਸੀਂ ਖ਼ਾਲਸਾ ਪੁੱਤਰ ਛੱਡ ਕੇ ਮੋਹ-ਗ੍ਰਸਤ ਹੋ ਗਏ ਹੋ, ਵੱਡਾ ਦੁੱਖ ਹੋਏਗਾ। ਸਭ ਤੋਂ ਵੱਡਾ ਦੁੱਖ ਮਾਮਾ ਸਾਹਿਬ ਸਿੰਘ ਦੇ ਸ਼ਹੀਦ ਹੋਣ ਦਾ ਸੀ, ਪਰੰਤੂ ਤੀਰ ਨਿਕਲ ਚੁਕਾ ਸੀ। ਮਾਂ ਜਾਇਆ, ਦੁੱਖਾਂ ਸੁੱਖਾਂ ਦਾ ਸਾਥੀ ਵੀਰ ਕੰਨੀਂ ਖਿਸਕਾ ਗਿਆ। ਸਿਰਫ਼ ਭਾਣੇ ਨੂੰ ਮੰਨ ਕੇ ਢਿੱਡ ਵਿਚ ਮੁੱਕੀ ਮਾਰਨੀ ਹੀ ਚੰਗੀ ਸੀ। ਇਸ ਘਟਨਾ ਤੋਂ ਬਾਅਦ ਪੂਰੀ ਦਿੱਲੀ ਵਿਚ ਖਲਲ ਮੱਚ ਗਿਆ। ਨਿੱਤ ਅਵਾਜ਼ਾਰੀਆਂ ਤੇ ਝਗੜੇ ਹੋਣ ਲੱਗ ਪਏ। ਇਹਨਾਂ ਤੋਂ ਨਿਜਾਤ ਪਾਉਣ ਲਈ ਮਾਤਾਵਾਂ ਨੇ ਦਿੱਲੀ ਛੱਡਣ ਦਾ ਫ਼ੈਸਲਾ ਕਰ ਲਿਆ। ਆਪ 1775 ਬਿਕ੍ਰਮੀ ਵਿਚ ਹੀ ਮਥੁਰਾ ਜਾਣ ਲਈ ਤਿਆਰ ਹੋ ਪਏ। ਇਹਨਾਂ ਨਾਲ ਅਜੀਤ ਸਿੰਘ ਦੀ ਪਤਨੀ ਤੇ ਪੁੱਤਰ ਹਠੀ ਸਿੰਘ ਵੀ ਨਾਲ ਸਨ। ਇਕਲੌਤੇ ਪੁੱਤਰ ਨੂੰ ਵਿਧਵਾ ਮਾਂ ਕਿਥੇ ਲੈ ਜਾਵੇ ਦੀ ਪ੍ਰਾਰਥਨਾ ਸੁਣ ਕੇ ਸੁੰਦਰ ਕੌਰ ਨੇ ਉਹਨਾਂ ਨੂੰ ਨਾਲ ਹੀ ਲੈ ਲਿਆ। ਆਪ ਮਥੁਰਾ ਪਹੁੰਚ ਗਏ, ਮਥੁਰਾ ਜੈਪੁਰੀਏ ਰਾਜਾ ਜੈ ਸਿੰਘ ਦੀ ਰਿਆਸਤ ਸੀ। ਇਹ ਰਾਜਪੂਤ ਘਰਾਣਾ ਲੰਬੇ ਅਰਸੇ ਤੋਂ ਗੁਰੂ ਘਰ ਨਾਲ ਸੰਬੰਧਿਤ ਹੋ ਕੇ ਸਤਿਕਾਰ ਕਰਦਾ ਆ ਰਿਹਾ ਸੀ। ਰਾਜਾ ਸਾਹਿਬ ਦੇ ਹੁਕਮ ਨਾਲ ਜਮੁਨਾ ਦੇ ਕਿਨਾਰੇ ਸੁੰਦਰ ਮਕਾਨ ਤਿਆਰ ਕਰਵਾ ਦਿੱਤੇ। ਇਥੇ ਡੇਰਾ ਵੱਸਦਾ ਹੋ ਗਿਆ।

**ਜਮੁਨਾ ਤੀਰ ਕਰਯੋ ਨਿਜ ਡੇਰਾ।**
**ਤਹਿ ਪੁਰੇ ਪਾਲਕ ਸੁਨ ਤਿਸ ਬੇਰਾ।**
**ਲੈ ਕਰ ਭੇਟ ਮਿਲਨ ਕੌ ਆਵਾ।**
**ਹਾਥ ਜੋਰ ਜੁਗ ਮਾਤ ਟਿਕਾਵਾ।**

..... ..... .....

## 96—ਮਾਤਾ ਸਾਹਿਬ ਕੌਰ

**ਮਥੁਰਾ ਨਿਕਟ ਦਏ ਦੋ ਗ੍ਰਾਮੂ।**
**ਸਦਨ ਬਨਾਇ ਦਏ ਅਭਿਰਾਮੂ।**
**ਅਬਲਗ ਮਥੁਰਾ ਪੁਰ ਹਵੇਲੀ।**
**ਦਰਸ਼ਹਿ ਤਹਾਂ ਪਰੀ ਮੁਹਿ ਇਕੇਲੀ।**

ਦੋ ਪਿੰਡ ਇਸ ਡੇਰੇ ਦੇ ਨਾਂ ਲਗਵਾ ਦਿੱਤੇ, ਹੋਰ ਬੇਅੰਤ ਧਨ ਪਦਾਰਥ, ਲੋੜੀਂਦੀਆਂ ਵਸਤੂਆਂ ਭੇਟਾ ਕੀਤੀਆਂ। ਮਾਤਾਵਾਂ ਨੇ ਇਥੇ ਸੁੰਦਰ ਧਰਮਸ਼ਾਲਾ ਬਣਵਾਈ, ਜਿਸ ਦਾ ਨਾਮ ਗੁਰੂ ਨਾਨਕ ਦੇਵ ਜੀ ਦੀ ਧਰਮਸ਼ਾਲ ਰੱਖਿਆ। ਹੁਣ ਸੰਗਤਾਂ ਦਿੱਲੀ ਦੀ ਬਜਾਏ ਮਥੁਰਾ ਆਉਣ ਲੱਗ ਪਈਆਂ। ਇਥੋਂ ਮਾਤਾ ਸਾਹਿਬ ਕੌਰ ਵਲੋਂ ਸੰਗਤਾਂ ਵੱਲ ਹੁਕਮਨਾਮੇ ਜਾਰੀ ਹੁੰਦੇ, ਜਿਸ 'ਤੇ ਮਾਤਾ ਸੁੰਦਰ ਕੌਰ ਆਪਣੀ ਪ੍ਰਤੀਕ੍ਰਿਆ ਵਿਅਕਤ ਕਰਦੇ ਤਾਂ ਮਾਤਾ ਸਾਹਿਬ ਕੌਰ ਜੀ ਗੁਰੂ ਬਖ਼ਸ਼ੀ ਮੋਹਰ ਲਾ ਦੇਂਦੇ। ਇਵੇਂ ਕਈ ਸਾਲ ਮਥੁਰਾ ਗੁਜ਼ਰ ਗਏ। ਹਠੀ ਸਿੰਘ ਸੋਲਾਂ ਸਾਲਾਂ ਦਾ ਹੋ ਗਿਆ ਸੀ। ਇਹ ਵੀ ਪਿਉ ਵਾਂਗੂੰ ਆਪਣੇ ਆਪ ਨੂੰ ਗੁਰੂ ਦਾ ਵਾਰਸ ਦੱਸਣ ਲੱਗ ਪਿਆ। ਇਸ ਦੀਆਂ ਵਧੀਕੀਆਂ ਸ਼ਹਿਰ ਦੇ ਲੋਕਾਂ ਨੂੰ ਭੈ-ਭੀਤ ਕਰਨ ਲੱਗੀਆਂ।



### ਕਬਿੱਤ

**ਹਠੀ ਸਿੰਘ ਹੱਠ ਦਾ ਲਬਾਦਾ ਪਹਿਨ ਮਥੁਰਾ 'ਚ,**
**ਵਾਰਸ ਗੁਰੂ ਦਾ ਦੱਸ ਲੋਕਾਂ ਨੂੰ ਡਰਾਂਵਦਾ।**
**ਨਾਨਕ ਗੁਰੂ ਦੀ ਥਾਨ ਸੰਗਤਾਂ ਲਈ ਖੁੱਲ੍ਹਾ ਜਿਹੜਾ,**
**ਲਾਹ ਕੇ ਉਥੋਂ ਪਟਾ ਨਾਮ ਆਪਣਾ ਲਿਖਾਂਵਦਾ।**
**ਸ਼ਸਤਰ ਸਜਾ ਕੇ ਸਿਰ ਕਲਗੀ ਲਗਾ ਕੇ, ਨਾਲੇ,**
**ਸੰਗਤਾਂ 'ਚ ਖੁੱਲ੍ਹੇਆਮ ਗੁਰੂ ਸਦਵਾਂਵਦਾ।**
**ਪੁੱਠੇ ਦਿਨ ਆਉਣ ਤਦੋਂ ਬੁੱਧੀਆਂ ਮਲੀਨ ਹੋਣ,**
**ਕਰਮਾਂ ਦੀ ਮਾਰ ਪਵੇ 'ਅਜ਼ਾਦ' ਹੈ ਸੁਣਾਂਵਦਾ।**

ਇਸ ਨੇ ਧਰਮਸ਼ਾਲਾ ਤੋਂ ਨਾਨਕ ਸਾਹਿਬ ਦਾ ਪਟਾ ਲਾਹ ਕੇ ਆਪਣੇ ਨਾਮ ਦਾ ਪਟਾ ਲਿਖਵਾ ਲਿਆ। ਗੁਰਬਾਣੀ ਦੇ ਸੱਚੇ ਛੰਦਾਂ ਨੂੰ ਤਰੋੜ ਮਰੋੜ ਕੇ ਆਪਣਾ ਨਾਮ ਵਰਤਣ ਲੱਗ ਪਿਆ। ਮਾਤਾਵਾਂ ਦੇ ਸਬਰ ਦਾ ਪਿਆਲਾ ਭਰ ਗਿਆ। ਉਹਨਾਂ ਇਸ ਨੂੰ ਬੜਾ ਵਰਜਿਆ ਕਿ ਉਹ ਐਸਾ ਨਾ ਕਰੇ। ਬਾਬਾ ਰਾਮ ਰਾਏ ਦਾ ਬਿਰਤਾਂਤ ਸੁਣਾਇਆਂ ਤਾਂ ਵੀ ਉਸ 'ਤੇ ਕੋਈ ਅਸਰ ਨਾ ਹੁੰਦਾ ਵੇਖ ਕੇ ਮਾਤਾਵਾਂ ਦੁਖੀ ਹੋ ਬਚਨ ਕੀਤੇ, "ਇਹ ਵੀ ਬਾਪ ਵਾਂਗੂੰ ਫਿਟ ਗਿਆ ਹੈ, ਕੋਈ ਸਿੱਖ ਇਹਨੂੰ ਮੂੰਹ ਨਾ ਲਾਵੇ।" ਗੁਰਾਂ ਦੀ ਬਰਾਬਰੀ ਕਰਨ ਵਾਲਾ ਕਿਵੇਂ ਕਾਇਮ ਰਹਿ ਸਕਦੈ।

**ਸ੍ਰੀ ਨਾਨਕ ਕੋ ਨਾਮ ਹਟਾਇ।**
**ਤਿਸ ਥਾਨ ਅਪਨੋ ਲਿਖਹਿ ਸੁਨਾਇ।**
**ਸਿਖਨ ਕੋ ਉਪਦੇਸ਼ਤ ਫੇਰ।**
**ਇਸ ਬਿਧ ਪੜ੍ਹੋ ਲਿਖਹੁ ਬਹੁ ਬੇਰ।**
**ਏਹ ਕਿਆ ਕੀਨਸ ਕੁਮਤਿ ਤੈਂ ਧਾਰੀ।**
**ਸਤਿਗੁਰੂ ਕੀ ਮਹਿਮਾ ਨਾ ਬੀਚਾਰੀ।**

ਹਰ ਰੋਜ਼ ਬਸ਼ਿੰਦੇ ਸ਼ਿਕਾਇਤਾਂ ਕਰਦੇ ਤਾਂ ਸਰਕਾਰੀ ਕਰਮਚਾਰੀਆਂ ਨੇ ਇਸ ਨੂੰ ਵਰਜਿਆ ਤੇ ਕਿਹਾ, "ਸਾਨੂੰ ਰਾਜਾ ਸਾਹਿਬ ਵੱਲੋਂ ਹੁਕਮ ਹੈ ਕਿ ਅਸੀਂ ਆਪ ਨੂੰ ਇੱਜ਼ਤ ਦੇਈਏ, ਪਰੰਤੂ ਆਪ ਸ਼ਰੇ-ਬਾਜ਼ਾਰ ਅਨੁਚਿਤ ਕਾਰਜ ਕਰਨੋਂ ਸੰਕੋਚ ਨਹੀਂ ਕਰਦੇ, ਸੋ ਇਹ ਬਹੁਤ ਬੁਰਾ ਹੈ।" ਸੁਣ ਕੇ ਅਧਿਕਾਰੀਆਂ ਦੇ ਗਲ ਪੈ ਗਆ। ਅਖ਼ੀਰ ਲੜਾਈ ਹੋਈ ਤਾਂ ਇਹ ਪਾਜੀ ਬਣ ਕੇ ਡੇਰੇ ਆਣ ਵੜਿਆ। ਅਧਿਕਾਰੀ ਮਾਤਾਵਾਂ ਦਾ ਮਾਣ ਕਰਦੇ ਸਨ, ਸੋ ਵਾਪਸ ਹੋ ਗਏ। ਇਹਨਾਂ ਨੇ ਚੇਤਾਵਨੀ ਭਿਜਵਾਈ ਕਿ ਜੇਕਰ ਉਸ ਨੇ ਆਪਣੀਆਂ ਆਦਤਾਂ ਨਾ ਸੁਧਾਰੀਆਂ ਤਾਂ ਕਤਲ ਕਰ ਦਿੱਤਾ ਜਾਏਗਾ। ਇਹ ਡਰਦਾ ਮਾਰਿਆ ਰਾਤੀਂ ਕੁਝ-ਸਾਥੀਆਂ ਸਮੇਤ ਮਥੁਰਾ ਛੱਡ ਕੇ ਪਿਛਲੇ ਪਿੰਡ ਬੁਰਹਾਨਪੁਰ ਜਾ ਵੱਸਿਆ। ਇਥੇ ਇਸ ਨੇ ਮਾਤਾਵਾਂ ਦਾ ਪੋਤਰਾ ਦੱਸ ਕੇ ਸੰਗਤਾਂ ਵਿਚ ਕਾਫ਼ੀ ਪਹਿਚਾਣ ਬਣਾ ਲਈ। ਇਸਨੇ ਸ਼ਾਦੀ ਵੀ ਕਰਾਈ, ਇਕ ਧੀ ਹੋਈ। ਛੇਤੀ ਹੀ ਦੁੱਖ ਪਾ ਕੇ ਚਲਾਣਾ ਕਰ ਗਿਆ। ਧੀ ਵੀ ਅਕਾਲ ਪਿਆਨਾ ਕਰ ਗਈ ਦੱਸੀ ਜਾਂਦੀ ਹੈ। ਅੱਗੇ ਗੁਰੂ ਦੋਖੀ ਦੀ ਕੋਈ ਸੰਤਾਨ ਦਾ ਥਹੁ-ਪਤਾ ਨਹੀਂ। ਨਾ ਹੀ ਇਸ 'ਤੇ ਬਹੁਤੀ ਖੋਜ ਕਰਨ ਦੀ ਜ਼ਰੂਰਤ ਹੈ।

ਇਕ ਦਿਨ ਮਾਤਾਵਾਂ ਨੂੰ ਖ਼ਬਰ ਮਿਲੀ ਕਿ ਦਿੱਲੀ ਵਿਖੇ ਕੁਝ ਸ਼ਰਾਰਤੀ ਲੋਕਾਂ ਨੇ ਕੁਝ ਫ਼ਕੀਰਾਂ ਨੂੰ ਵਰਗਲਾ ਕੇ ਨੌਵੇਂ ਪਾਤਸ਼ਾਹ ਦੇ ਸ਼ਹੀਦੀ ਅਸਥਾਨ ਦੀ ਜਗ੍ਹਾ ਮਸੀਤ ਉਸਾਰ ਲਈ ਹੈ ਤਾਂ ਮਾਤਾ ਸਾਹਿਬ ਕੌਰ ਨੇ ਬਚਨ ਕੀਤਾ ਕਿ ਘਾਬਰੋ ਨਹੀਂ, ਮੇਰਾ ਖ਼ਾਲਸਾ ਪੁੱਤਰ ਉਹਨਾਂ ਮਸੀਤਾਂ ਨੂੰ ਢਾਹ ਕੇ (ਜੋ ਗੁਰੂ ਅਸਥਾਨਾਂ ਦੀ ਬੇਅਦਬੀ ਕਰ ਕੇ ਉਸਾਰੀਆਂ ਸਨ) ਯਾਦਗਾਰਾਂ ਕਾਇਮ ਕਰੇਗਾ।[1]

**ਪੰਥ ਖ਼ਾਲਸਾ ਬਿਦਤ੍ਰਹਿ ਜਬੈ।**
**ਇਕ ਸਰਦਾਰ ਆਏ ਪੁਨ ਤਬੈ।**

1. 1885 ਬਿਕ੍ਰਮੀ ਵਿਚ ਸਿੰਘਾਂ ਦਿੱਲੀ ਫਤਹਿ ਕੀਤੀ। ਸ਼ਾਹ ਆਲਮਗੀਰ ਪ੍ਰਾਸਤ ਹੋਇਆ। ਫਿਰ ਬਾਬਾ ਬਘੇਲ ਸਿੰਘ ਮਿਸਲ ਕਰੋੜਸਿੰਘੀਆਂ ਨੇ ਦਿੱਲੀ ਵਿਖੇ ਗੁਰੂ ਧਾਮ ਮੁੜ ਤੋਂ ਉਸਾਰੇ। (ਅਜ਼ਾਦ)

## 98—ਮਾਤਾ ਸਾਹਿਬ ਕੌਰ

ਸੋ ਤੁਰਕੇਸਰ ਤੋਂ ਕਰਵਾਏ।
ਤਬ ਮਸੀਤ ਕੋ ਦੇਇ ਗਿਰਾਇ।
ਸਤਿਗੁਰੁ ਅਸਥਾਨ ਕੱਢ ਦਿਖਾਵੈ।
ਬਹੁਤ ਦੇਹੁਰਾ ਮਹਿਦ ਬਨਾਵੈ।

ਨਾਲ ਹੀ ਦਿੱਲੀ ਦੀਆਂ ਸੰਗਤਾਂ ਵੱਲੋਂ ਬੇਨਤੀਆਂ ਆਉਣੀਆਂ ਸ਼ੁਰੂ ਹੋ ਗਈਆਂ ਤਾਂ ਸੰਗਤਾਂ ਦੀਆਂ ਕਿਲਤਾਂ ਵੇਖ ਕੇ ਮਾਤਾਵਾਂ ਦਿੱਲੀ ਨੂੰ ਮੁੜ ਪਈਆਂ। ਹੁਣ ਮਥੁਰਾ[1] ਵਿਚ ਧਰਮ ਪ੍ਰਚਾਰ ਹਿੱਤ ਕੁਝ ਸਿੰਘ ਛੱਡ ਕੇ ਮਾਤਾਵਾਂ ਦਿੱਲੀ ਵੱਲ ਆ ਗਈਆਂ। ਇਥੇ ਆਉਣ ਦਾ ਕਾਰਨ ਇਹ ਵੀ ਸੀ ਕਿ ਦਿੱਲੀ ਵਿਚ ਕਾਨੂੰਨ ਦੀ ਅਵਸਥਾ ਮੁੜ ਤੋਂ ਬਹਾਲ ਹੋ ਗਈ ਸੀ। ਬਾਬਾ ਬੰਦਾ ਸਿੰਘ ਬਹਾਦਰ ਜੀ ਦੀ ਸ਼ਹੀਦੀ ਵੀ ਹੋ ਚੁੱਕੀ ਸੀ। ਫ਼ਰੁਖ਼ਸੀਅਰ ਬਾਦਸ਼ਾਹ ਮਰ ਚੁੱਕਾ ਸੀ ਤੇ ਉਸ ਦੀ ਥਾਂ ਨਵਾਂ ਬਾਦਸ਼ਾਹ ਮੁਹੰਮਦ ਸ਼ਾਹ ਰੰਗੀਲਾ ਬਹਿ ਗਿਆ ਸੀ। ਮੁਹੰਮਦ ਸ਼ਾਹ ਵੀ ਮਾਤਾਵਾਂ ਦੇ ਉੱਚੇ ਜੀਵਨ ਤੋਂ ਬੜਾ ਪ੍ਰਭਾਵਿਤ ਸੀ। ਉਹ ਵੀ ਮਾਤਾਵਾਂ ਦੀ ਸੇਵਾ ਕਰਦਾ ਰਿਹਾ। ਇਸ ਦਾ ਇਕ ਵਜ਼ੀਰ ਸੀ, ਜਿਸ ਦਾ ਨਾਮ ਰਾਜਾ ਰਾਮ ਸੀ, ਇਹ ਖੱਤਰੀ ਘਰਾਣੇ ਦਾ ਅਹੁਦੇਦਾਰ ਹੋਇਆ ਹੈ।

ਜਦੋਂ ਮਾਤਾਵਾਂ ਪਿਛਲੇ ਡੇਰੇ, ਜੋ ਤੁਰਕਮਾਨ ਗੇਟ, ਜਵਾਹਰ ਸਿੰਘ ਦੀ ਹਵੇਲੀ ਵਿਚ ਸੁਭਾਇਮਾਨ ਹੋ ਗਈਆਂ ਤਾਂ ਰਾਜਾ ਰਾਮ ਬਾਦਸ਼ਾਹ ਰੰਗੀਲਾ ਦੀ ਬੇਨਤੀ ਲੈ ਕੇ ਹਾਜ਼ਰ ਹੋਇਆ। ਉਸ ਕਿਹਾ ਕਿ ਬਾਦਸ਼ਾਹ ਆਪ ਜੀ ਦੇ ਚਰਨ ਬੰਦਨ ਕਰਨਾ ਲੋੜਦਾ ਹੈ। ਸੁਣ ਕੇ ਮਾਤਾਵਾਂ ਨੇ ਸ਼ਾਹ ਨੂੰ ਆਉਣ ਦੀ ਆਗਿਆ ਦੇ ਦਿੱਤੀ। ਨਾਲ ਹੀ ਮਾਤਾ ਸੁੰਦਰ ਕੌਰ ਨੇ ਇਹ ਦੱਸਿਆ ਕਿ ਜਦੋਂ (ਗੋਦ ਲਿਆ ਪੁੱਤਰ) ਅਜੀਤ ਸਿੰਘ ਮਾਰਿਆ ਗਿਆ ਤਾਂ ਸਾਡੇ ਦਿੱਲੀ ਛੱਡਣ ਤੋਂ ਬਾਅਦ ਸਾਡੇ ਡੇਰੇ



1. ਮਥੁਰਾ ਜਾਣ ਦੇ ਕਾਰਨ ਇਹ ਸਨ ਕਿ ਇਥੇ ਆਦਿ ਗੁਰੂ ਨਾਨਕ ਤੋਂ ਲੈ ਕੇ ਸਿੱਖੀ ਪ੍ਰਚਾਰ ਜ਼ੋਰਾਂ 'ਤੇ ਸੀ। ਸਿੱਖੀ ਉਦੋਂ ਤੰਗ ਦਾਇਰੇ ਵਾਲਾ ਪੰਥ ਨਹੀਂ ਸੀ। ਸਾਰੇ ਭਾਰਤ ਵਿਚ ਗੁਰੂ ਸਾਹਿਬਾਨ ਤੇ ਗੁਰਸਿੱਖਾਂ ਦਾ ਵੱਡਾ ਸਨਮਾਨ ਸੀ। ਕੁਝ ਹਿੰਦੂ ਪਹਾੜੀ ਰਾਜੇ ਛੱਡ ਕੇ, ਕੁਝ ਮੁਸਲਮਾਨ ਬਾਦਸ਼ਾਹ ਛੱਡ ਕੇ ਬਾਕੀ ਸਾਰੇ ਹੀ ਗੁਰੂ ਘਰ ਦੇ ਨਾਲ ਹਿੱਤ ਰੱਖਦੇ ਸਨ। ਆਸਾਮ ਤੋਂ ਲੈ ਕੇ ਬਗਦਾਦ ਤਕ, ਇਰਾਨ, ਈਰਾਕ, ਤਿੱਬਤ, ਬੰਗਲਾ ਦੇਸ਼, ਚੀਨ, ਸ੍ਰੀਲੰਕਾ ਆਦਿ ਥਾਵਾਂ ਤੱਕ ਸਿੱਖ ਤੇ ਸਿੱਖੀ ਉਤਮ ਪੜਾਅ 'ਤੇ ਪਹੁੰਚੀ ਮੰਨੀ ਜਾਂਦੀ ਸੀ। ਮਥੁਰਾ ਸ੍ਰੀ ਗੁਰੂ ਨਾਨਕ ਦੇਵ ਜੀ ਜਮੁਨਾ ਕਿਨਾਰੇ ਬਿਸਰਾਂਤ ਘਾਟ 'ਤੇ ਠਹਿਰੇ ਸਨ। ਇਥੇ ਹੀ ਛੇਵੇਂ ਪਾਤਿਸ਼ਾਹ ਬਿਰਾਜੇ ਸਨ। ਫਿਰ ਗੁਰੂ ਤੇਗ ਬਹਾਦਰ ਜੀ ਪਟਨੇ ਜਾਂਦੇ ਇਥੇ ਠਹਿਰੇ। ਭਾਈ ਗੁਰਦਾਸ ਜੀ ਦੇ ਪੂਜ ਪਿਤਾ ਗੁਰੂ ਅਮਰਦਾਸ ਜੀ ਦੇ ਹੁਕਮ ਸਦਕਾ ਇਥੇ ਧਰਮ ਪ੍ਰਚਾਰ ਕਰਦੇ ਰਹੇ। ਇਹਨਾਂ ਤੋਂ ਬਾਅਦ ਭਾਈ ਗੁਰਦਾਸ ਜੀ ਵੀ ਇਥੇ ਧਰਮ ਪ੍ਰਚਾਰ ਹਿੱਤ ਪਹੁੰਚੇ। ਸੋ ਮਥੁਰਾ ਸਿੱਖਾਂ, ਹਿੰਦੂਆਂ ਤੇ ਮੁਸਲਮਾਨਾਂ ਲਈ ਸਾਂਝਾ ਸਤਿਕਾਰਤ ਅਸਥਾਨ ਸੀ। (ਅਜ਼ਾਦ)

ਨੂੰ ਲੁੱਟ ਲਿਆ ਗਿਆ, ਜਿਸ ਦਾ ਮਾਲ ਅਸਬਾਬ ਬਾਈ ਲੱਖ ਰੁਪਏ ਦਾ ਹੋਵੇਗਾ। ਮੁਹੰਮਦ ਸ਼ਾਹ ਨੇ ਰਾਜਾ ਰਾਮ ਨੂੰ ਹੁਕਮ ਦਿੱਤਾ ਕਿ ਉਹ ਜਲਦੀ ਹੀ ਪਤਾ ਲਾ ਕੇ ਉਹਨਾਂ ਲੋਕਾਂ ਤੋਂ ਮਾਲ ਵਸੂਲ ਕਰੇ। ਬਾਕੀ ਦਾ ਸ਼ਾਹੀ ਖ਼ਜ਼ਾਨੇ ਵਿਚੋਂ ਪੂਰਾ ਕਰੇ। ਇਹ ਸਤਿਗੁਰੂ ਜੀ ਦੀ ਸੱਜਣਤਾ ਦਾ ਕਾਰਨ ਸੀ ਕਿ ਮੁਹੰਮਦ ਸ਼ਾਹ ਰੰਗੀਲਾ ਗੁਰੂ ਘਰ ਦਾ ਸ਼ਰਧਾਲੂ ਬਣਿਆ ਰਿਹਾ। ਮਾਤਾਵਾਂ ਨੂੰ ਅਕਸਰ ਮਿਲਦਾ ਰਹਿੰਦਾ ਅਰ ਡੇਰੇ ਦੀ ਚੰਗੀ ਵਿਵਸਥਾ ਲਈ ਰਸਦਾਂ ਵੀ ਭੇਜਦਾ ਰਹਿੰਦਾ। ਉਸ ਨੂੰ ਮਾਤਾ ਸਾਹਿਬ ਕੌਰ ਤੋਂ ਪਤਾ ਲੱਗ ਚੁੱਕਾ ਸੀ ਕਿ ਉਸ ਦੇ ਦਾਦਾ ਮੁਅੱਜ਼ਮ ਸ਼ਾਹ ਨੂੰ ਕਲਗੀਧਰ ਨੇ ਰਾਜ ਾਗ ਲੈ ਕੇ ਦਿੱਤਾ ਸੀ। ਭਾਈ ਸੰਤੋਖ ਸਿੰਘ ਜੀ ਲਿਖਦੇ ਹਨ:

**ਲਰ ਕਰ ਜਬ ਅਜੀਤ ਸਿੰਘ ਮਾਰਾ।**
**ਪਿੱਛੋਂ ਲੁੱਟਿਆ ਸਾਡਾ ਘਰ ਬਾਰਾ।**
**ਰਾਜਾ ਰਾਮ ਸੁਨਤ ਕਰ ਧੀਰ।**
**ਅਬ ਮੈਂ ਜਾਉਂ ਸ਼ਾਹੁ ਕੇ ਤੀਰ।**

ਮੁਹੰਮਦ ਸ਼ਾਹ ਨੇ ਖੁੱਸੇ ਹੋਏ ਮਾਲ ਦੀ ਤਲਾਸ਼ੀ ਕਰਾਈ ਅਤੇ ਹਰ ਪੱਖੋਂ ਮਾਤਾ ਸਾਹਿਬਾਨ ਨੂੰ ਸਹਿਯੋਗ ਦੇਣ ਦਾ ਭਰੋਸਾ ਦਿੱਤਾ।



**ਦੀਉ ਦਰਬ ਬੰਦਨ ਬਹੁ ਕੀਨ।**
**ਮਾਈਆਂ ਖ਼ੁਸ਼ ਹੋਏ ਆ ਸਿੱਖ ਦੀਨ।**

ਖੁੱਸਿਆ ਮਾਲ ਮਿਲ ਗਿਆ, ਨਾਲ ਹੀ ਬਾਦਸ਼ਾਹ ਨੇ ਵਿਸ਼ੇਸ਼ ਸਹਾਇਤਾ ਵੀ ਭੇਜੀ। ਇਹਨਾਂ ਸਮਿਆਂ ਵਿਚ ਭਾਈ ਮਨੀ ਸਿੰਘ ਜੀ[1] ਨੇ ਪੰਜਾਬ ਵਿਚ ਕਾਨੂੰਨ ਦੀ ਨਿੱਘਰਦੀ ਹਾਲਤ ਤੇ ਪੰਥ ਦੀ ਬੜ੍ਹੋਤਰੀ ਲਈ ਮਾਤਾਵਾਂ ਨੂੰ ਸੂਚਿਤ ਕੀਤਾ। ਉਹ ਜ਼ਿਆਦਾ ਵਾਰ ਦਿੱਲੀ ਆਉਂਦੇ ਰਹੇ ਅਰ ਮਾਤਾ ਸਾਹਿਬ ਕੌਰ ਤੇ ਸੁੰਦਰ ਕੌਰ

---

1. ਸ਼ਹੀਦ ਭਾਈ ਮਨੀ ਸਿੰਘ ਦਾ ਜਨਮ ਚੰਦਰ ਬੰਸੀ ਭਾਰਦਵਾਜੀ ਗੋਤਰ ਦੇ ਰਾਜਪੂਤ ਭਾਈ ਮਾਈ ਦਾਸ ਜੀ ਦੇ ਘਰ 1 ਚੇਤਰ ਸੁਦੀ 12 ਐਤਵਾਰ ਸੰਮਤ 1701 ਬਿਕ੍ਰਮੀ (10 ਮਾਰਚ 1664 ਈ.) ਨੂੰ ਮਾਤਾ ਮਧਰੀ ਬਾਈ ਦੇ ਉਦਰ ਤੋਂ ਪਿੰਡ ਅਲੀਪੁਰ ਉਤਰੀ ਵਿਚ ਹੋਇਆ। ਇਹ ਤਹਿਸੀਲ ਜ਼ਿਲਾ ਮੁਜ਼ੱਫਰਗੜ੍ਹ, ਨੇੜੇ ਮੁਲਤਾਨ, ਪੱਛਮੀ ਪੰਜਾਬ ਵਿਚ ਹੈ। ਸ਼ਹੀਦ ਬਿਲਾਸ ਕ੍ਰਿਤ ਭਾਈ ਸੇਵਾ ਸਿੰਘ ਜੀ ਕੌਸ਼ਿਕ, ਭਾਈ ਕੇਸਰ ਸਿੰਘ ਕੌਸ਼ਿਕ ਦਾ ਬੇਟਾ ਸੀ, ਜੋ ਬਾਬਾ ਭਿੱਖਾ ਜਿਸ ਦੀ ਬਾਣੀ ਗੁਰੂ ਗਰੰਥ ਸਾਹਿਬ ਵਿਚ ਦਰਜ ਹੈ, ਇਸ ਦੇ ਪੁੱਤਰ ਭਾਈ ਕੀਰਤ ਜੀ ਸ਼ਹੀਦ ਦੀ ਛੇਵੀਂ ਪੀੜ੍ਹੀ ਵਿਚੋਂ ਹੋਏ ਹਨ। ਭਾਈ ਕੇਸਰ ਸਿੰਘ ਛਿੱਬਰ ਜੀ ਆਪ ਨੂੰ ਕੰਬੋ ਜਾਤੀ 'ਚੋਂ ਲਿਖਦੇ ਹਨ ਅਤੇ ਗਿਆਨੀ ਗਿਆਨ ਸਿੰਘ ਜੀ ਦੁਲਟ ਜੱਟ ਲਿਖਦੇ ਹਨ, ਪਰੰਤੂ ਗਿਆਨੀ ਗਰਜਾ ਸਿੰਘ ਸੰਪਾਦਕ ਸ਼ਹੀਦ ਬਿਲਾਸ ਵਿਚ ਰਾਜਪੂਤਾਂ ਦੇ ਭੱਟ (ਪ੍ਰੋਹਤ) ਭਾਈ ਮੋਹਲੂ, ਭਾਈ ਮਾਨ ਸਿੰਘ ਭੱਟ, ਨਗਰ ਕਰਸਿੰਧੂ ਜ਼ਿਲਾ ਕਰਨਾਲ ਦੀ ਸਹਾਇਤਾ ਨਾਲ ਭੱਟ ਵਹੀ ਤਲਉਡਾ,☛

ਨਾਲ ਪੰਥਕ ਮਸ਼ਵਰੇ ਕਰਦੇ ਰਹੇ। ਹੁਣ ਮਾਤਾ ਸਾਹਿਬ ਕੌਰ ਸਾਰਾ ਸਮਾਂ ਬੰਦਗੀ ਵਿਚ ਗੁਜ਼ਾਰਦੇ। ਸਾਹਿਬ ਕੌਰ ਜੀ ਦੇ ਸਬੰਧ ਵਿਚ ਲਿਖਿਆ ਹੈ:

**ਜਪ ਤਪ ਕਰਕੈ ਦਿਵਸ ਬਤਾਵੈ।**
**ਸੋਵਤ ਅਲਪ, ਅਲਪ ਹੀ ਖਾਵੈ।**
**ਪਤੀ ਕੋ ਧਿਆਨ ਪਰਾਇਨ ਪੀਨੀ।**
**ਦੁਰਲੱਭ ਦੇਹ ਦਸਾ ਬਹੁ ਕੀਨੀ।**
**ਕਹੇ ਸੁੰਦਰੀ ਬਹੁ ਸਮਝਾਏ।**
**ਤਦਪ ਅਲਪ ਹੀ ਭੋਜਨ ਖਾਏ।**

ਜਦੋਂ ਸਮਾਂ ਮਿਲਦਾ ਤਾਂ ਬਾਲਾ ਪ੍ਰੀਤਮ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦੇ ਦੇਹੁਰੇ ਆ ਕੇ ਬੈਠ ਜਾਂਦੇ। ਆਪ ਦਮਦਮਾ ਸਾਹਿਬ ਵਾਲੇ ਅਸਥਾਨ ਤੇ ਵੀ ਜਾਂਦੇ, ਪਰੰਤੂ ਬਾਲਾ ਸਾਹਿਬ ਵਾਲੇ ਅਸਥਾਨ 'ਤੇ ਆਪ ਦਾ ਐਸਾ ਲਗਾਵ ਬਣਿਆ ਕਿ ਆਪ ਨੇ ਮਾਤਾ ਸੁੰਦਰ ਕੌਰ ਨੂੰ ਕਹਿ ਛੱਡਿਆ ਕਿ ਜਦੋਂ ਅਸਾਂ ਚੋਲਾ ਛੱਡਣਾ ਹੈ ਤਾਂ ਸਾਡਾ ਸਸਕਾਰ ਇਸੇ ਅਸਥਾਨ ਤੇ ਕਰਨਾ। ਪਤਾ ਨਹੀਂ ਉਹ ਕਿਹੜਾ ਹਕੀਕੀ ਗ਼ਮ ਸੀ ਜਿਹਦਾ ਪਤਾ ਨਹੀਂ ਸੀ ਲੱਗਦਾ।



ਸਿਆਣੇ ਕਹਿੰਦੇ ਮਰੰਮ ਦੀ ਚੋਟ ਦਾ ਕਿਸੇ ਨੂੰ ਅਹਿਸਾਸ ਨਹੀਂ ਹੁੰਦਾ, ਜੇ ਹੋ ਜਾਏ ਤਾਂ ਮਰੰਮ ਕਾਹਦਾ।

**ਹਕੀਕੀ ਗ਼ਮ ਹੋ ਤੋ ਅਹਿਸਾਸ ਨਹੀਂ ਹੋਤਾ।**
**ਅਗਰ ਹੋ ਅਹਿਸਾਸ ਤੋ ਹਕੀਕੀ ਗ਼ਮ ਨਹੀਂ ਹੋਤਾ।**

ਆਪ ਨੇ ਇਕ ਦਿਨ ਮਾਤਾ ਸੁੰਦਰ ਕੌਰ ਨੂੰ ਕਿਹਾ, "ਭੈਣ ਜੀਉ ! ਮੇਰੇ ਸਵਾਸਾਂ ਦੀ ਪੂੰਜੀ ਪੂਰਨ ਹੋਣ ਵਾਲੀ ਹੈ। ਜਲਦੀ ਹੀ ਦਸਮੇਸ਼ ਦੇ ਚਰਨਾਂ ਵਿਚ ਜਾ ਪੁੱਜਣਾ ਹੈ।" ਤਾਂ ਮਾਤਾ ਸੁੰਦਰ ਕੌਰ ਸੁਣ ਕੇ ਵਿਆਕੁਲ ਹੋ ਪਏ। ਉਹਨਾਂ ਨੇ ਬੜੇ ਅਧੀਰ ਹੋ ਕੇ ਆਖਿਆ, ਕੀ ਸਾਰੇ ਪਰਿਵਾਰ ਦਾ ਵਿਛੋੜਾ ਵੇਖਣਾ ਮੇਰੇ ਹਿੱਸੇ ਦਾ ਕਰਮ ਯੋਗ ਸੀ ? ਅੱਗੋਂ ਮਾਤਾ ਸਾਹਿਬ ਕੌਰ ਨੇ ਉੱਤਰ ਦਿੱਤਾ, "ਇਹ ਵਿਧਾਤਾ ਦੀ ਵਿਧੀ ਹੈ, ਤੁਸੀਂ ਭਾਣਾ ਮੰਨੋ।" ਸੁਣ ਕੇ ਮਾਤਾ ਸੁੰਦਰ ਕੌਰ ਨੇ ਛੋਟੀ ਭੈਣ ਨੂੰ

---

☛ ਭੱਟ ਵਹੀ ਕਰਸਿੰਧੂ ਸਫੀਦੋਂ ਹਰਿਆਣਾ, ਭੱਟ ਵਹੀ ਮੁਲਤਾਨੀ ਸਿੰਧੀ ਦਾ ਹਵਾਲਾ ਦੇ ਕੇ ਚੰਦਰਬੰਸੀ ਰਾਜਪੂਤ ਕਸ਼ੱਤਰੀ ਸਿੱਧ ਕਰਦੇ ਹਨ।

ਪੁਰ ਮੁਲਤਾਨ ਅਲੀਪੁਰ ਨੇਰੇ। ਮਾਈਦਾਸ ਰਾਜਪੂਤ ਬਸੇਰੇ।
ਤਿਸ ਕੇ ਮਨੀ ਰਾਮ ਸੁਤ ਹੋਇਉ। ਆਇ ਤਹਾਂ ਗੁਰ ਦਰਸ਼ਨ ਜੋਯੋ॥

*(ਸ਼ਹੀਦ ਬਿਲਾਸ ਪੋਥੀ)*

ਗਲਵੱਕੜੀ ਪਾ ਲਈ। ਮੁੱਖ ਚੁੰਮ ਕੇ ਕਿਹਾ, "ਸ਼ਾਇਦ ਇਹ ਦੁੱਖ ਵਿਛੋੜੇ ਮੇਰਾ ਇਮਤਿਹਾਨ ਹਨ। ਜੇ ਐਸਾ ਹੈ ਤਾਂ ਮੈਂ ਸ੍ਰੀ ਅਕਾਲ ਪੁਰਖ ਅੱਗੇ ਬੇਨਤੀ ਕਰਦੀ ਹਾਂ ਕਿ ਉਹ ਮੇਰੀ ਪੱਤ ਢੱਕਣ ਤਾਂਕਿ ਮੈਂ ਸਿਦਕ ਵਿਹੂਣੀ ਨਾ ਹੋਵਾਂ। ਹਾਂ, ਇਹ ਅਰਜ਼ੋਈ ਜ਼ਰੂਰ ਕਰਿਉ ਕਿ ਮੈਂ ਵੀ ਜਲਦੀ ਹੀ ਵੱਡੇ ਦੇ ਵੱਡੇ ਦਰਬਾਰ ਦੇ ਮਾਰਗ ਦੀ ਪਾਂਧੀ ਬਣ ਜਾਵਾਂ।" ਛੋਟੀ ਭੈਣ ਨੇ ਵੱਡੀ ਦੇ ਹੱਥਾਂ ਨੂੰ ਚੁੰਮ ਕੇ ਆਖਿਆ :

**ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ ॥**
**ਕੂੜੁ ਮੰਡਪ ਕੂੜੁ ਮਾੜੀ ਕੂੜੁ ਬੈਸਣਹਾਰੁ ॥**
..... ..... ..... .....
**ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ ਚਲਣਹਾਰੁ ॥**

*(ਵਾਰ ਆਸਾ, ਪੰਨਾ ੪੬੮)*

**ਬਹਿਤੀ ਨਦੀਆ ਕੀ ਮਾਨਿੰਦ ਹੈ ਯੇ ਇਨਸਾਨ ਕੀ ਜ਼ਿੰਦਗੀ,**
**ਚਲਤੀ ਹੈਂ ਔਰ ਰੁਕਤੀ ਹੈਂ ਕਭੀ, ਔਰ ਫਿਰ ਬਹਿਤੀ ਜਾਤੀ ਹੈਂ।**
**ਹੈ ਯੇਹ ਰਾਜ਼ ਕਾਦਰ ਕੇ ਕਰਿਸ਼ਮੋਂ ਕਾ, ਬੱਸ,**
**ਲਹਿਰੇਂ ਡੂਬਤੀ ਹੈਂ, ਉਠਤੀ ਹੈਂ, ਕਭੀ ਛੁਪਤੀ, ਕਭੀ ਮੁਸਕਰਾਤੀ ਹੈਂ।**
**ਹਵਾਉਂ ਸੇ ਗਿਲਾ ਨਹੀਂ, ਨਾ ਕਿਨਾਰੋਂ ਸੇ ਗੁਸਾ,**
**ਚਲਨਾ ਹੈ ਅਪਨੀ ਅਦਾਉਂ ਸੇ 'ਅਜ਼ਾਦ',**
**ਬੁਲੰਦੀ ਸੇ ਵੋਹ ਗੁਜ਼ਰਤੀ ਜਾਤੀ ਹੈਂ।**



ਨਿਸਚਿਤ ਸਮਾਂ ਆਇਆ ਤਾਂ ਆਪ ਨੇ ਵੱਡੀ ਭੈਣ ਤੋਂ ਵਿਦਾ ਲੈ ਲਈ। ਇਹ ਖ਼ਬਰ ਸੰਗਤਾਂ ਵਿਚ ਜੰਗਲ ਦੀ ਅੱਗ ਵਾਂਗ ਫੈਲ ਗਈ। ਪਲਾਂ ਵਿਚ ਹੀ ਬੜਾ ਮਾਤਮੀ ਸਮਾਂ ਬਣ ਗਿਆ। ਸੰਗਤਾਂ ਵੀ ਇਕੱਠੀਆਂ ਹੋ ਗਈਆਂ। ਆਪ ਜੀ ਨੇ ਮੁੜ ਇਸ਼ਨਾਨ ਕੀਤਾ, ਸਫ਼ੇਦ ਬਸਤਰ ਪਹਿਨੇ (ਜੋ ਅਕਸਰ ਸਫ਼ੇਦ ਹੀ ਹੁੰਦੇ ਸਨ) ਫਿਰ ਨਿਤਨੇਮ ਕੀਤਾ। ਸ੍ਰੀ ਗੁਰੂ ਗਰੰਥ ਸਾਹਿਬ ਅੱਗੇ ਨਿਮਰਤਾ-ਭਰੀ ਅਰਦਾਸ ਕੀਤੀ। ਹੁਕਮਨਾਮਾ ਲੈ ਕੇ ਆਪ ਨੇ ਸ੍ਰੀ ਹਜ਼ੂਰ ਦੇ ਬਖ਼ਸ਼ੇ ਸ਼ਸਤਰਾਂ ਵੱਲ ਧਿਆਨ ਟਿਕਾ ਲਿਆ। ਆਪ ਜੀ ਦੇ ਨੇਤਰਾਂ ਵਿਚ ਦਸਮੇਸ਼ ਦਾ ਸਰੂਪ ਉਮਡ ਪਿਆ। ਫਿਰ ਮੌਜੂਦ ਸੰਗਤਾਂ ਨੂੰ ਨੇੜੇ ਬੁਲਾ ਕੇ ਲਾਡ ਲਡਾਇਆ। ਲੋਰੀਆਂ ਵੰਡੀਆਂ, ਜਿਵੇਂ ਕੋਈ ਮਾਂ ਬੱਚਿਆਂ ਦੇ ਇਕੱਠ ਵਿਚੋਂ ਕੁਝ ਸਮੇਂ ਲਈ ਜਾਣ ਲੱਗਿਆਂ ਹਦਾਇਤਾਂ ਕਰਦੀ ਹੈ, ਚੰਗੀ ਸਿੱਖਿਆ ਦੇਂਦੀ ਹੈ ਕਿ ਇਹ ਕੰਮ ਕਰਨਾ, ਇਹ ਕੰਮ ਨਾ ਕਰਨਾ। ਲੜਨਾ ਨਹੀਂ, ਸਗੋਂ ਇਤਫ਼ਾਕ ਰੱਖਣਾ। ਮੇਰਾ ਕਿਧਰੇ ਜਾਣਾ ਤਾਂ ਹੀ ਸਫਲਾ ਹੈ ਜੇ ਤੁਸੀਂ ਪਿੱਛੋਂ ਠੀਕ ਰਹੋਗੇ। ਠੀਕ ਇਵੇਂ ਹੀ ਮਾਤਾ ਸਾਹਿਬ ਕੌਰ ਨੇ ਆਪਣੇ ਪੁੱਤ ਪਰਿਵਾਰ ਨੂੰ ਚੰਗੀ ਮੱਤ ਬਖ਼ਸ਼ੀ। ਸੱਚੀ ਖੋਜ, ਨੇਕ ਨੀਅਤ

ਤੇ ਧਰਮ ਮਾਰਗ ਦੀ ਪਉੜੀ ਦੀ ਸਹੀ ਵਿਆਖਿਆ ਦੱਸੀ। ਕੜਾਹ ਪ੍ਰਸ਼ਾਦਿ ਦੀ ਦੇਗ ਵਰਤਾਈ ਗਈ ਅਤੇ ਗਰੀਬਾਂ, ਅਨਾਥਾਂ ਨੂੰ ਧਨ ਪਦਾਰਥ ਭੇਟਾ ਕੀਤੇ। ਇਕ ਸਿੱਖ ਨੂੰ ਹੁਕਮ ਕੀਤਾ ਕਿ ਉਹ ਸ੍ਰੀ ਜਪੁਜੀ ਸਾਹਿਬ ਦਾ ਪਾਠ ਕਰਨ। ਅੰਤਤਾ: ਧਰਤੀ ਮਾਂ ਦੀ ਹਿੱਕ 'ਤੇ ਬਿਸਤਰ ਵਿਛਾਇਆ ਗਿਆ। ਸੁਰਤੀ ਨਿਰੰਕਾਰ ਨਾਲ ਜੋੜ ਕੇ ਆਪ ਜੀ ਅੰਤਿਮ ਸੇਜਾ 'ਤੇ ਲੇਟ ਗਏ। ਸਭਨਾਂ ਨੂੰ ਸਿਦਕ ਦੀ ਲੋਰੀ ਸੁਣਾਉਣ ਵਾਲੀ ਮਾਂ ਸਿਦਕ ਦੀਆਂ ਪੰਡਾਂ ਬੰਨ੍ਹ ਕੇ ਰਵਾਨਾ ਹੋਣ ਲਈ ਤਿਆਰ ਹੋ ਪਈ। ਮੁੱਖ ਵਿਚੋਂ ਪਿਆਰ ਪਰੁੱਚੀ ਬਾਣੀ ਦੀ ਧੁਨ ਉਤਪੰਨ ਹੋ ਰਹੀ ਸੀ। 'ਹਰਿ ਅੰਮ੍ਰਿਤ ਭਿੰਨੇ ਲੋਇਣਾ ਮਨੁ ਪ੍ਰੇਮਿ ਰਤੰਨਾ ਰਾਮ ਰਾਜੇ॥' ਵਾਲਾ ਸ਼ਬਦ ਮੁਖ ਵਡਿਆ ਰਿਹਾ ਸੀ। ਇਹ ਸ਼ਬਦ ਸੰਪੂਰਨ ਕਰ ਕੇ ਆਪ ਨੇ ਵਾਹਿਗੁਰੂ ਸ਼ਬਦ ਦੀ ਧੁਨੀ ਨੂੰ ਉਚਾਰਿਆ। ਨੂਰੋ-ਨੂਰ ਹੋਏ ਨੈਣਾਂ ਨਾਲ ਸਿੱਖਾਂ ਪੁੱਤਰਾਂ ਨੂੰ ਵੇਖਿਆ, ਅਸੀਸ ਦਿੱਤੀ। ਉਹਨਾਂ ਨੇਤਰਾਂ ਦੀ ਤੱਕਣੀ ਵਿਚ ਸਰਵਉੱਚ ਵਡਿਆਈਆਂ ਦੇ ਮਹਾਨ ਸੰਸਾਰ ਦੀ ਸਪੱਸ਼ਟ ਤਸਵੀਰ ਵੇਖੀ ਗਈ। ਫਿਰ ਆਪ ਨੇ ਹੋਠਾਂ 'ਤੇ ਸਦਾ ਚੁੱਪ ਧਾਰਨ ਕਰ ਕੇ ਸਦੈਵੀ ਮਮਤਾ-ਭਰੇ ਨੈਣ ਮੁੰਦ ਲਏ। ਇਹ ਉਹ ਸਤਿਕਾਰ-ਭਰੇ ਨੈਣ ਸਨ ਜਿਹਨਾਂ ਫਿਰ ਕਦੇ ਨਹੀਂ ਸੀ ਖੁੱਲ੍ਹਣਾ। ਇਹ ਉਹਨਾਂ ਦੀ ਆਖ਼ਰੀ ਤੱਕਣੀ ਸੀ, ਜਿਸ ਨੇ ਸਦਾ ਅਟੱਲ ਸੰਤਾਨ ਵੱਲ ਇਲਾਹੀ ਹਸਰਤ ਨਾਲ ਵੇਖਿਆ। ਸਾਰੀ ਤਸਵੀਰ ਨੇਤਰਾਂ ਵਿਚ ਸਮੋ ਕੇ, ਮੁਖਾਰਬਿੰਦ ਉੱਤੇ ਚਾਦਰ ਲੈ ਲਈ। ਸਿੱਖ ਨੇ ਜਪੁਜੀ ਦਾ ਪਾਠ ਆਰੰਭ ਕਰ ਦਿੱਤਾ। ਜਦੋਂ ਜਪੁਜੀ ਸਾਹਿਬ ਦਾ ਭੋਗ ਪੈ ਗਿਆ ਤਾਂ ਮਾਤਾ ਜੀ ਦੀ ਟਹਿਲਣ ਨੇ ਆਪ ਜੀ ਦੇ ਮੁੱਖ ਤੋਂ ਬਸਤਰ ਚੁੱਕਿਆ ਤਾਂ ਆਪ ਪੰਜ ਭੌਤਿਕ ਸਰੀਰ ਛੱਡ ਚੁੱਕੇ ਸਨ। ਸੰਗਤਾਂ ਵਿਚ ਐਨਾ ਵੈਰਾਗ ਆਇਆ ਕਿ ਸੰਗਤਾਂ ਨੇ ਹੰਝੂਆਂ ਦਾ ਹੜ੍ਹ ਵਗਾ ਦਿੱਤਾ। ਸ਼ਬਦਾਂ ਰਾਹੀਂ ਵੈਰਾਗ ਅਰਸ਼ ਹਿਲਾਉਣ ਲੱਗ ਪਿਆ। 'ਸਜਣ ਮੇਰੇ ਰੰਗੁਲੇ ਜਾਇ ਸੁਤੇ ਜੀਰਾਣਿ॥ ਹੰ ਭੀ ਵੰਞਾ ਡੁਮਣੀ ਰੋਵਾਂ ਝੀਣੀ ਬਾਣਿ॥' ਵਰਗੇ ਵੈਰਾਗੇ-ਦਿਲ-ਏ ਸ਼ਬਦ ਪੜ੍ਹੇ ਜਾ ਰਹੇ ਸਨ। ਛਿਆਨਵੇਂ ਕਰੋੜੀ ਖ਼ਾਲਸੇ ਦੀ ਮਾਂ ਦੇ ਸਦੀਵੀ ਵਿਛੋੜੇ ਨੂੰ ਨਾ ਸਹਾਰਦੇ ਸ਼ਾਇਰ ਦੀ ਆਤਮਾ ਕੁਰਲਾ ਉਠੀ। ਭੁੱਬਾਂ ਮਾਰਦਾ ਵੈਰਾਗਮਈ ਦਿਲ ਹੂਕਾਂ ਕੱਢਣ ਲੱਗਾ।

## ਰਸਾਲੂ ਜਾਂ ਮਿਰਜ਼ਾ

ਛੱਡ ਕੇ ਪੁੱਤ ਪਰਿਵਾਰ ਨੂੰ (ਅੱਜ) ਮਾਤਾ ਹੋਈ ਤਿਆਰ।
ਉਮਰ ਛੁਟੇਰੀ ਖ਼ਾਲਸਾ, ਝੂਰੇ ਜ਼ਾਰੋ ਜ਼ਾਰ।
ਕਿਹਦੀ ਉਂਗਲ ਲੱਗਾਂਗੇ, ਕੌਣ ਵੰਡੇਗਾ ਪਿਆਰ।
ਮਾਵਾਂ ਬਿਨਾਂ ਜਗਤ 'ਤੇ, ਲੈਂਦਾ ਨਾ ਕੋਈ ਸਾਰ।
ਮਾਂ ਵਿਹੂਣੇ ਹੋ ਗਏ, ਕੌਣ ਵੰਡਾਊ ਭਾਰ।

**ਦੇ ਦੇ ਮੱਤਾਂ ਬੱਚਿਆਂ, ਕੌਣ ਲੰਘਾਊ ਪਾਰ।**
**ਹੰਸ ਸਰੋਵਰ ਛੱਡਿਆ, ਲੰਮੀ ਲਈ ਉਡਾਰ।**
**ਅੰਤ ਨਿਮਾਣੀ ਮੌਤ ਨੇ, ਡਾਢਾ ਕੀਤਾ ਵਾਰ।**
**ਸੱਚਖੰਡ ਧੁੰਨਾਂ ਗੂੰਜੀਆਂ, ਹੋਈ ਜੈ ਜੈ ਕਾਰ।**
**ਸਿਦਕ ਨਿਭਾਇਆ ਮਾਂ ਨੇ, ਜਨਮ ਬਿਬੇਕੀ ਧਾਰ।**
**ਜਦ ਤਕ ਦੁਨੀਆਂ ਰਹੇਗੀ, ਜਗਤ ਗਾਏਗਾ ਵਾਰ।**
**ਯਾਦ 'ਅਜ਼ਾਦ' ਜੀ ਰਹਿਣਗੇ, ਮਾਤਾ ਦੇ ਉਪਕਾਰ।**

ਖ਼ਾਲਸਾ ਉਮਰੋਂ ਛੋਟਾ ਸੀ ਜਦੋਂ ਪਿਤਾ ਅਕਾਲ ਲੀਨ ਹੋ ਗਏ। ਇਕ ਸਹਾਰਾ, ਮਾਂ ਸੀ, ਅੱਜ ਉਹ ਵੀ ਖੁੱਸ ਗਿਆ। ਭਾਵੇਂ ਇਹ ਗੱਲ ਸੰਸਾਰੀ ਜੀਵਨ 'ਤੇ ਢੁਕਦੀ ਹੈ, ਅਧਿਆਤਮਵਾਦ 'ਤੇ ਨਹੀਂ। ਇਹ ਜਾਣਦਿਆਂ ਵੀ ਸੰਗਤਾਂ ਆਪਣੇ ਆਪ ਨੂੰ ਯਤੀਮ ਸਮਝ ਰਹੀਆਂ ਸਨ। ਦੁਨਿਆਵੀ ਤੌਰ 'ਤੇ ਮੌਜੂਦ ਦਿਲਾਂ ਦੀ ਅਵਾਜ਼ ਸੀ।

**ਰੁਖ਼ਸਤ ਹੈ ਬਾਗਬਾਂ ਕੋ, ਜ਼ਰਾ ਦੇਖ ਲੇ ਚਮਨ,**
**ਜਾਨਾ ਹੈ ਵਹਾਂ, ਜਾਂ ਸੇ ਫਿਰ ਆਇਆ ਨਾ ਜਾਏਗਾ।**

ਭਾਵੇਂ ਮਾਤਾ ਸਾਹਿਬ ਕੌਰ ਦਾ ਅਕਸ ਸਰੂਪ ਅੱਜ ਖ਼ਾਲਸਾ ਸੰਤਾਨ ਵਿਚ ਵਿਦਮਾਨ ਹੈ, ਜ਼ਰੂਰਤ ਹੈ ਆਤਮਾ ਤੋਂ ਮਹਿਸੂਸ ਕਰਨ ਦੀ। ਜ਼ਰੂਰਤ ਅੱਥਰੂ ਵਹਾਉਣ ਦੀ ਨਹੀਂ, ਸਿਰਫ਼ ਸਿਦਕਵਾਨ ਬਣ ਕੇ ਅਨੂਠੀ ਮਮਤਾ ਦੇ ਮਾਨਣ ਦੀ ਲੋੜ ਹੈ। ਕਹਿਣ ਨੂੰ ਬਹੁਤ ਕੁਝ ਹੈ ਮਗਰ ਹਕੀਕਤ ਵਿਚ ਕੋਈ ਵਿਰਲਾ ਹੀ ਦਰਦਿ-ਦਿਲ ਰੱਖਦਾ ਹੋਵੇਗਾ।



**ਅਹਿਲਿ ਜ਼ੁਬਾਂ ਤੋ ਹੈ ਬਹੁਤ, ਕੋਈ ਹੋਗਾ ਅਹਿਲਿ ਦਿਲ,**
**ਕੌਨ ਹੈ ਤੇਰੀ ਤਰਹ 'ਹ.ਫੀਜ਼', ਜੋ ਦਰਦ ਕੇ ਤਰਾਨੇ ਗਾ ਸਕੇ।**

ਖ਼ੈਰ, ਮਾਘ ਸੁਦੀ ਏਕਾਦਸ਼ੀ 1804 ਬਿਕ੍ਰਮੀ ਨੂੰ ਸਰੀਰਕ ਜਾਮੇ ਵਿਚ 'ਖ਼ਾਲਸੇ ਦੀ ਮਾਂ' ਆਖ਼ਰੀ ਦੀਦਾਰੇ ਦੇ ਕੇ ਅਕਾਲ ਵਿਚ ਲੀਨ ਹੋ ਗਈ।

**ਮਾਘ ਸੁਦੀ ਇਕਾਦਸੀ ਮੇਂ ਤਜ ਪ੍ਰਾਨ।**
**ਪਹੁੰਚੀ ਪਤ ਢਿਗ ਠਾਨ ਧਿਆਨ।**

ਸੰਗਤਾਂ ਦਾ ਵਿਸ਼ਾਲ ਇਕੱਠ ਮਾਤਾ ਜੀ ਦੇ ਆਖ਼ਰੀ ਦੀਦਾਰ ਲਈ ਉਮਡ ਆਇਆ। ਮਾਤਾ ਸੁੰਦਰ ਕੌਰ ਜੀ ਸਭ ਨੂੰ ਦਿਲਾਸਾ ਦੇ ਰਹੇ ਸਨ। ਕੀ ਹਿੰਦੂ, ਕੀ ਮੁਸਲਮਾਨ, ਵੱਡੀ ਗਿਣਤੀ ਵਿਚ ਇਕੱਠ ਮਾਤਾ ਜੀ ਦੀ ਸ਼ਵ-ਯਾਤਰਾ ਵਿਚ ਸ਼ਾਮਲ ਹੋਣ ਲਈ ਆ ਇਕੱਠਾ ਹੋਇਆ। ਬਿਬਾਣ ਤਿਆਰ ਕੀਤਾ ਗਿਆ। ਆਪ ਜੀ ਦੀ ਇੱਛਾ ਸਦਕਾ ਆਪ ਦਾ ਸੰਸਕਾਰ ਸ੍ਰੀ ਬਾਲਾ ਸਾਹਿਬ ਕੀਤਾ ਗਿਆ।

## 104—ਮਾਤਾ ਸਾਹਿਬ ਕੌਰ

**ਸ੍ਰੀ ਹਰਿਕ੍ਰਿਸ਼ਨ ਕੇ ਦੇਹੁਰੇ ਪਾਸ।**
**ਤਹ ਸੰਸਕਾਰੀ ਹੋਏ ਗਨ ਦਾਸ।**

ਛਿਆਨਵੇਂ ਕਰੋੜੀ ਖ਼ਾਲਸੇ ਦੀ ਮਾਤਾ ਪੰਜਾਂ ਤੱਤਾਂ ਵਿਚ ਵਿਲੀਨ ਹੋ ਗਈ। ਆਪ 19 ਕੱਤਕ 1738 ਵਿਚ ਅਵਤਾਰਧਾਰੀ ਹੋਏ। ਮਾਘ ਸੁਦੀ ਤੇਰਾਂ 1804 ਬਿਕ੍ਰਮੀ ਵਿਚ ਆਪ ਗੁਰਪੁਰੀ ਦੇ ਨਿਵਾਸੀ ਬਣੇ। ਕੁਲ ਉਮਰ 65 ਸਾਲ ਪੌਣੇ ਨੌਂ ਮਹੀਨੇ ਦੇ ਲਗਪਗ ਭੋਗੀ। ਉਪਰੰਤ ਆਦਿ ਜੁਗਾਦਿ ਗੁਰੂ ਗਰੰਥ ਸਾਹਿਬ ਦੇ ਜਾਪ ਆਰੰਭ ਹੋਏ। ਇਸ ਤੋਂ ਇਲਾਵਾ ਹਜ਼ਾਰਾਂ ਪੁੱਤਰ ਧੀਆਂ ਨੇ ਨਿਜੀ ਤੌਰ 'ਤੇ ਮਾਂ ਲਈ ਬਾਣੀਆਂ ਪੜ੍ਹੀਆਂ। ਬੇਅੰਤ ਅਰਦਾਸਾਂ ਜੋਦੜੀਆਂ ਕੀਤੀਆਂ। ਭੋਗ ਪਏ, ਲੰਗਰ ਚਲੇ, ਦਾਤਾਰ ਦੇ ਦਰ ਦੀਆਂ ਸਿਫ਼ਤਾਂ ਕਰ ਕਰ ਮਾਂ ਦੇ ਹਿਰਦੇ ਠੰਢ ਪਾਈ। ਇਵੇਂ ਅਨੰਤ ਕਾਲ ਤਕ ਕਾਇਮ ਰਹਿਣ ਵਾਲੀ 'ਖ਼ਾਲਸੇ ਦੀ ਮਾਤਾ', ਪੂਰਨ ਜਤੀ ਸਤੀ, ਧਰਮ ਆਤਮਾ ਮੂਰਤ, ਜਿਸ ਦਾ ਨਾਮ ਲਿਆਂ ਹਿਰਦੇ ਠੰਢ ਪੈਂਦੀ ਹੈ, ਦਾ ਗੁਰੂ ਰੀਤੀ ਅਨੁਸਾਰ ਅੰਤਿਮ ਸੰਸਕਾਰ ਸਮਾਪਨ ਹੋ ਗਿਆ। ਪਰੰਤੂ ਖ਼ਾਲਸਾ ਔਲਾਦ ਅੱਜ ਵੀ ਸਿਦਕ ਪੰਘੂੜੇ ਦੇ ਝੂਟੇ ਤੇ ਠੰਢੀਆਂ ਠਾਰ ਲੋਰੀਆਂ ਨੂੰ ਮਹਿਸੂਸ ਕਰਦੀ ਹੈ। ਮਹਿਸੂਸ ਹੁੰਦਾ ਹੈ ਕਿ ਅੱਜ ਵੀ ਮਾਂ ਆਪਣੇ 'ਪੁੱਤ ਫ਼ਰਜ਼ੰਦ', ਜੋ ਉਹ ਹਮੇਸ਼ਾ ਆਪਣੇ ਹੁਕਮਨਾਮਿਆਂ ਵਿਚ ਇਹ ਵਰਤਦੇ ਸਨ, ਨੂੰ ਲੋਰੀਆਂ ਦੇ ਕੇ ਵਰਾਅ ਰਹੀ ਹੈ। ਇਹ ਹੈ ਸਦਾ ਕਾਇਮ ਰਹਿਣ ਵਾਲਾ ਪਿਆਰ, ਜਿਸ ਲਈ ਤੜਪਦੇ ਦਿਲ ਤੇ ਉਫਨਦੇ ਹਿਰਦੇ ਦੀ ਲੋੜ ਹੈ। ਜਿਸ ਵਿਚ ਉਹ ਪਿਆਰ ਸਮਾ ਸਕੇ। ਹਿਰਦਾ ਸ਼ਬਦਾਂ ਦਾ ਰੂਪ ਧਾਰਨ ਕਰ ਕੇ ਕਹਿ ਉਠੇ, ਜੋ ਕਵੀ ਦੇ ਤੜਪਦੇ ਮਨ ਨੇ ਕਿਹਾ ਹੈ। ਇਹ ਕਹਿ ਕੇ ਸਦਾ ਅਮਰ ਮਾਂ ਸਾਹਿਬ ਕੌਰ ਦਾ ਜੀਵਨ ਇਤਿਹਾਸ ਸਮਾਪਤ ਕਰਦਾ ਹਾਂ:

**ਕਿਸੀ ਸੇ ਮੇਰੀ ਮੰਜ਼ਿਲ ਕਾ ਪਤਾ ਪਾਇਆ ਨਹੀਂ ਜਾਤਾ।**
**ਜਹਾਂ ਮੈਂ ਹੂੰ ਫ਼ਰਿਸ਼ਤੋਂ ਸੇ ਵਹਾਂ ਜਾਇਆ ਨਹੀਂ ਜਾਤਾ।**
**ਹਰ ਇਕ ਦਾਗ਼ ਤਮੰਨਾ ਕੋ ਲਗਾਤਾ ਹੂੰ ਮੈਂ,**
**ਕਿ ਘਰ ਆਈ ਦੌਲਤ ਕੋ ਠੁਕਰਾਇਆ ਨਹੀਂ ਜਾਤਾ।**
**ਮੁਹੱਬਤ ਕੇ ਲੀਏ ਕੁਛ ਖ਼ਾਸ ਦਿਲ ਮਖ਼ਸੂਸ ਹੋਤੇ ਹੈਂ,**
**ਯੇਹ ਵੋਹ ਨਗਮਾ ਹੈ, ਜੋ ਹਰ ਸਾਜ਼ ਪੇ ਗਾਇਆ ਨਹੀਂ ਜਾਤਾ।**

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

# ਵਿਸ਼ੇਸ਼ ਨੋਟ

ਸੰਸਾਰ ਦੇ ਮਹਾਨ ਇਤਿਹਾਸ ਵਿਚ ਇਹ ਵਚਿੱਤਰ ਅਤੇ ਅਤਿ ਮਹਾਨ ਵਾਰਤਾ ਹੋਵੇਗੀ ਕਿ ਕੋਈ ਲੜਕੀ ਪਤੀ ਪਿਆਰ ਦੀ ਪ੍ਰਾਪਤੀ ਲਈ ਅ-ਜੀਵਨ ਬਿਬੇਕੀ ਜੀਵਨ ਧਾਰਨ ਕਰ ਲਵੇ। ਇਹ ਕਹਿ ਲੈਣਾ ਅਸਾਨ ਹੈ ਪਰ ਇਸ ਰਾਹ 'ਤੇ ਜੀਵਨ ਤੋਰਨਾ ਬੜਾ ਔਖਾ ਹੈ। ਮਾਤਾ ਸਾਹਿਬ ਕੌਰ ਨੇ ਜਤ ਸਤ ਦੀ ਐਸੀ ਮਿਸਾਲ ਕਾਇਮ ਕੀਤੀ ਹੈ ਜਿਸ ਦਾ ਕੋਈ ਸਾਨੀ ਨਹੀਂ। ਐਸਾ ਨਹੀਂ ਕਿ ਅਤੀਤ ਦੇ ਝਰੋਖੇ ਵਿਚੋਂ ਕੋਈ ਸਤਵਾਦੀ ਨਾਰੀ ਨਹੀਂ ਦਿੱਸਦੀ। ਬੇਅੰਤ ਸਤਵਾਦੀ ਨਾਰੀਆਂ ਤੇ ਕੁਆਰੀਆਂ ਸਤੀਆਂ ਵੇਖਣ ਤੇ ਪੜ੍ਹਨ ਨੂੰ ਮਿਲਦੀਆਂ ਹਨ। ਪਰੰਤੂ ਮਾਤਾ ਸਾਹਿਬ ਕੌਰ ਦੀ ਵਿਸ਼ੇਸ਼ਤਾ ਇਹਨਾਂ ਸਭਨਾਂ ਤੋਂ ਭਿੰਨ ਹੈ। ਉਹ ਇਸ ਤਰ੍ਹਾਂ ਕਿ ਮਾਤਾ ਜੀ ਸਤਾਰਾਂ ਤੋਂ ਅਠਾਰਾਂ ਸਾਲ ਦੀ ਭਰਵੀਂ ਜੁਆਨੀ ਅੰਦਰ ਪਤੀਵੰਤੀ ਸੁਹਾਗਵੰਤੀ ਬਣੇ। ਲੇਕਿਨ ਪਤੀ ਪ੍ਰਮੇਸ਼ਰ ਦੇ ਹੁਕਮਾਂ ਦੀ ਪਾਲਣਾ ਕਰਦਿਆਂ ਕੁਆਰਾ ਜੀਵਨ ਬਿਤਾ ਦੇਣ 'ਤੇ ਅਟੱਲ ਰਹੇ। ਉਹਨਾਂ ਇਹ ਸਾਬਤ ਕਰ ਦਿੱਤਾ ਕਿ ਸਿਦਕ ਪਰੁੱਚਾ ਪਿਆਰ ਕਿਸਨੂੰ ਕਹਿੰਦੇ ਹਨ। ਜਿਸ ਪਿਆਰੇ ਸਿਉਂ ਨੇਹੁੰ ਹੋਵੇ ਉਸ ਨਾਲ ਅਸਲੀ ਨੇਹੁੰ ਦੀ ਪਾਲਣਾ ਕਿਵੇਂ ਕਰਨੀ ਚਾਹੀਦੀ ਹੈ। ਇਤਿਹਾਸ, ਜੋ ਮੁਗ਼ਲਾਂ ਸਮੇਂ ਲਿਖਿਆ ਗਿਆ, ਉਸ ਵਿਚੋਂ ਅਖ਼ਬਾਰਾਤ, ਦਰਬਾਰ-ਏ-ਮਉਲਾ ਵਰਗੀਆ ਵੱਡਮੁੱਲੀਆਂ ਗਵਾਹੀਆਂ ਮਾਤਾ ਜੀ ਦੇ ਮਹਾਨ ਜੀਵਨ ਤੋਂ ਪ੍ਰਭਾਵਿਤ ਹੋਣੋਂ ਨਾ ਰਹਿ ਸਕੀਆਂ। ਬਹਾਦਰ ਸ਼ਾਹ ਦੇ ਸਰਕਾਰੀ ਕਾਗਜ਼ਾਂ ਵਿਚ ਮਾਤਾ ਜੀ ਨੂੰ 'ਕੁਆਰਾ ਡੋਲਾ' ਲਿਖ ਕੇ ਜੋ ਸਤਿਕਾਰ ਬਖ਼ਸ਼ਿਆ, ਇਹ ਕਲਮ ਉਸ ਸੁਭਾਗੇ ਦਾ ਧੰਨਵਾਦ ਕਰਦੀ ਹੈ। ਉਹਨਾਂ ਵਿਚਾਰਾਂ ਦੀ ਫਿਰ ਸਾਂਝ ਕਰਾਂ, ਤਾਂ ਵਿਸ਼ਾ ਇਹ ਹੋਵੇਗਾ। ਕੋਈ ਸੁਹਾਗਣ ਪਤੀ ਦੇ ਗੁਜ਼ਰ ਜਾਣ ਤੋਂ ਬਾਅਦ ਸਤੋਗੁਣੀ ਤੇ ਸਤਵੰਤਾ ਜੀਵਨ ਬਸਰ ਕਰ ਕੇ ਨਾਮ ਸੁੱਚਾ ਰੱਖਦੀ ਹੈ ਤਾਂ ਉਹ ਵਡਭਾਗੀ ਹੈ। ਕੋਈ ਲੜਕੀ ਕੁਆਰੀ ਰਹਿ ਕੇ ਸਾਰਾ ਹੀ ਜੀਵਨ ਸਤਵਾਨ ਹੋ ਲੰਘਾਉਂਦੀ ਹੈ ਤਾਂ ਉਹ ਵੀ ਮਹਾਨਤਾ ਦੀ ਪਾਤਰ ਹੈ। ਕੋਈ ਲੜਕੀ ਵਿਆਹ ਕਰ ਚੁੱਕਣ ਤੋਂ ਬਾਅਦ ਵੀ (ਜਦ ਕਿ ਉਸ ਦਾ ਪਤੀ ਸਤਿਗੁਰੂ ਜੀਵਤ ਹੈ, ਸਾਹਮਣੇ ਵੀ ਹੈ ਤਾਂ) ਉਹ ਲੜਕੀ

ਕੁਆਰੇ ਡੋਲੇ ਦੀ ਉਪਾਧੀ ਪ੍ਰਾਪਤ ਕਰੇ, ਤਾਂ ਉਸ ਨੂੰ ਕੀ ਕਿਹਾ ਜਾਏਗਾ ? ਉੱਤਰ ਹੈ, ਮਹਾਨ ਅਤਿ ਮਹਾਨ। ਜਿਸ ਦੀ ਮਹਾਨਤਾ ਅੱਗੇ ਹਰ ਸੱਚੇ ਮਨੁੱਖ ਦਾ ਸਿਰ ਝੁਕ ਜਾਏ, ਉਹ ਮਹਾਨ ਆਤਮਾ ਹੈ, 'ਮਾਤਾ ਸਾਹਿਬ ਕੌਰ, ਖ਼ਾਲਸੇ ਦੀ ਮਾਂ'।

ਹੁਣ ਸੁਆਲ ਇਹ ਪੈਦਾ ਹੁੰਦਾ ਹੈ ਕਿ ਜੇ ਖ਼ਾਲਸੇ ਦੀ ਮਾਤਾ, ਜੋ ਅਜੀਬ ਤਰੀਕੇ ਨਾਲ ਪੁੱਤਰਵੰਤੀ, ਸੰਤਾਨਵੰਤੀ ਬਣ ਕੇ ਸੰਸਾਰ 'ਤੇ ਅਨੋਖੀ ਪ੍ਰਤਿਸ਼ਠਾ ਤੇ ਅਨੋਖੀ ਆਭਾ ਵੰਡਦੀ ਰਹੀ ਹੈ ਤਾਂ ਫਿਰ ਉਹ ਇਤਿਹਾਸ ਦੇ ਪੰਨਿਆਂ 'ਤੇ ਖ਼ਾਮੋਸ਼ ਅੱਖਰਾਂ ਵਾਂਗ ਕਿਉਂ ਹੈ ? ਉਂਞ ਤਾਂ ਦਸਮੇਸ਼ ਪਿਤਾ ਜੀ ਦੇ ਤਿੰਨਾਂ ਹੀ ਮਹਿਲਾਂ ਬਾਰੇ ਨਾਮ ਮਾਤਰ ਹੀ ਲਿਖਿਆ ਗਿਆ, ਹਾਂ ਜੇ ਕੁਝ ਥੋੜ੍ਹਾ ਬਹੁਤ ਲਿਖਿਆ ਗਿਆ ਤਾਂ ਮਾਤਾ ਸੁੰਦਰ ਕੌਰ ਜੀ ਬਾਰੇ ਲਿਖਿਆ ਗਿਆ। ਇਸ ਦਾ ਇਹ ਮਤਲਬ ਨਹੀਂ ਕਿ ਮਾਂ ਸੁੰਦਰ ਕੌਰ ਦੇ ਜੀਵਨ ਵਿਚ ਮੁਸ਼ਕਲਾਂ ਘੱਟ ਸਨ ਜਾਂ ਉਹ ਸਤਿਕਾਰ ਕਰਨ ਦੇ ਕਾਬਿਲ ਨਹੀਂ। ਜੀ ਹਾਂ, ਉਹ ਬਿਲਕੁਲ ਸਤਿਕਾਰਯੋਗ ਹਨ। ਸਿਰਫ਼ ਕਾਰਨ ਹੈ ਮਾਤਾ ਸਾਹਿਬ ਕੌਰ ਦੇ ਜੀਵਨ ਨੂੰ ਪਿੱਛੇ ਪਾਉਣ ਦਾ। ਇਤਿਹਾਸਕਾਰਾਂ ਨੇ ਉਹਨਾਂ ਨਾਲ ਨਾ-ਇਨਸਾਫ਼ੀ ਕਿਉਂ ਕੀਤੀ, ਇਸ ਦਾ ਵਿਸ਼ੇਸ਼ ਕਾਰਨ ਇਹ ਸੀ ਕਿ ਮਾਤਾ ਸਾਹਿਬ ਕੌਰ ਹਮੇਸ਼ਾ ਮਾਤਾ ਸੁੰਦਰ ਕੌਰ ਦਾ ਮਾਣ ਵੱਡੀ ਭੈਣ ਦੇ ਰੂਪ ਵਿਚ ਕਰਦੇ ਰਹੇ। ਆਪ ਹਮੇਸ਼ਾ ਗੁਰੂ ਪਤੀ ਦੀ ਯਾਦ ਵਿਚ ਬੰਦਗੀ ਵਾਲਾ ਜੀਵਨ ਬਿਤਾਉਂਦੇ ਰਹੇ। ਜਦੋਂ ਕੋਈ ਪੰਥਕ ਵਿਚਾਰ ਕਰਨਾ ਹੁੰਦਾ ਤਾਂ ਆਪਣੀ ਸਹਿਮਤੀ ਪ੍ਰਗਟਾ ਕੇ ਹੁਕਮਨਾਮਿਆਂ 'ਤੇ ਮੋਹਰ ਲਾ ਦੇਂਦੇ। ਜਿਸ ਨੂੰ ਅੱਗੇ ਮਾਤਾ ਸੁੰਦਰ ਕੌਰ ਜੀ ਸੰਗਤਾਂ ਵਿਚ ਜਾਰੀ ਕਰਦੇ।



ਦੂਸਰਾ ਕਾਰਨ ਇਹ ਵੀ ਸੀ ਕਿ ਆਪ ਨੇ ਮਾਤਾ ਸੁੰਦਰ ਕੌਰ ਤੋਂ ਪਹਿਲੇ ਹੀ ਦੇਹ ਤਿਆਗੀ। ਮਾਤਾ ਸੁੰਦਰ ਕੌਰ ਆਪ ਤੋਂ ਕਾਫ਼ੀ ਸਾਲ ਬਾਅਦ ਸੰਸਾਰ ਯਾਤਰਾ ਵਿਚ ਰਹੇ ਤੇ ਔਕੜਾਂ-ਭਰੇ ਸਮੇਂ ਅੰਦਰ ਢੁਕਵੇਂ ਫ਼ੈਸਲੇ ਵੀ ਲੈਂਦੇ ਰਹੇ। ਸੰਗਤਾਂ ਵਿਚ ਵਧੇਰੇ ਸਮਾਂ ਗੁਜ਼ਾਰਨ ਕਰਕੇ ਇਤਿਹਾਸਕਾਰਾਂ ਨੇ ਟਪਲੇ ਖਾਧੇ। ਨਹੀਂ ਤਾਂ ਸਚਾਈ ਇਹ ਹੈ ਕਿ ਖ਼ਾਲਸੇ ਦੀ ਮਾਂ, ਜਿਸ ਨੂੰ ਕਲਗੀਧਰ ਜੀ ਨੇ ਪੰਥ ਦਾ ਮੁੱਖ ਸਰਪ੍ਰਸਤ ਬਣਾ ਕੇ ਪੰਜ ਸ਼ਸਤਰ, ਮੋਹਰ ਅਤੇ ਢੁਕਵੇਂ ਹੁਕਮਨਾਮੇ ਬਖ਼ਸ਼ੇ, (ਇਹ ਹੁਕਮਨਾਮੇ ਲਿਖਤੀ ਨਹੀਂ ਸਨ, ਕਲਗੀਧਰ ਜੀ ਵਲੋਂ ਰਸਨੀਂ ਉਚਾਰੇ ਹੁਕਮ ਸਨ), ਯੋਗ ਫ਼ੈਸਲੇ ਲੈਣ ਦੀ ਸਮਰੱਥਾ ਵੀ ਬਖ਼ਸ਼ੀ। ਇਸ ਤਰ੍ਹਾਂ ਮਾਤਾ ਸਾਹਿਬ ਕੌਰ ਜੀ ਸਿਰਕੱਢ ਆਗੂ ਵਾਂਗ ਜ਼ਿੰਮੇਵਾਰੀਆਂ ਨਿਭਾਉਂਦੇ ਰਹੇ। ਮਾਤਾ ਸੁੰਦਰ ਕੌਰ ਦੀ ਸੱਚੀ ਭੈਣ ਬਣ ਕੇ ਰਹੀ। ਇਥੇ ਖ਼ਾਸ ਵਿਚਾਰ ਦੇ ਕੇ ਇਸ ਲੜੀ ਨੂੰ ਸਮਾਪਤ ਕਰਦੇ ਹਾਂ।

ਪੂਜ ਮਾਤਾ ਸਾਹਿਬ ਕੌਰ ਦੇ ਸਬੰਧ ਵਿਚ ਬਿਲਕੁਲ ਤੈਅ ਹੈ ਕਿ ਇਤਿਹਾਸਕਾਰਾਂ ਨੇ ਖ਼ੁਦ ਧੋਖਾ ਖਾ ਕੇ ਮਾਤਾ ਜੀ ਨਾਲ ਨਾਇਨਸਾਫ਼ੀ ਕੀਤੀ। ਕਿਵੇਂ ? ਨੰਬਰ 1—ਇਕ ਪਾਸੇ ਤਾਂ ਉਹ ਖ਼ਾਲਸੇ ਦੀ ਧਾਰਮਿਕ ਰੂਹਾਨੀ ਮਾਂ ਸੀ। ਨੰਬਰ 2—ਉਹ ਲਾਮਿਸਾਲ ਕੁਰਬਾਨੀ ਦੀ ਮੂਰਤ ਸੀ, ਜਿਸ ਨੇ ਪਤੀ ਪ੍ਰੇਮ ਦੀ ਆਭਾ ਨੂੰ ਉਦੈ ਰੱਖਣ ਲਈ 'ਕੁਆਰਾ ਡੋਲਾ' ਬਣ ਕੇ ਜੀਵਨ ਗੁਜ਼ਾਰਿਆ। ਰੰਚਕ ਮਾਤਰ ਵੀ ਉਹ ਸਿਦਕੋਂ ਨਹੀਂ ਡੋਲੇ। ਨੰਬਰ 3—ਉਹ ਹਮੇਸ਼ਾ ਵੱਡਾ ਮਾਣ ਪ੍ਰਾਪਤ ਕਰ ਕੇ ਵੀ ਆਪਣੀਆਂ ਦੋਹਾਂ ਵੱਡੀਆਂ ਭੈਣਾਂ ਦੇ ਆਦੇਸ਼ ਦਾ ਪਾਲਨ ਕਰਦੇ ਰਹੇ। ਉਹਨਾਂ ਕਦੇ ਵੀ ਆਪਣੇ ਅਧਿਕਾਰਾਂ ਦੀ ਡੌਂਡੀ ਨਹੀਂ ਪਿੱਟੀ। ਨਾ ਹੀ ਅਧਿਕਾਰਾਂ ਦਾ ਦੁਰ-ਉਪਯੋਗ ਕੀਤਾ। ਕਈ ਵਾਰੀ ਸਮੇਂ ਦੀ ਨਜ਼ਾਕਤ ਵੇਖ ਕੇ ਮਾਤਾ ਸੁੰਦਰ ਕੌਰ ਹੁਕਮਨਾਮੇ ਜਾਰੀ ਕਰਦੇ ਤਾਂ ਉਹਨਾਂ ਉੱਤੇ ਮੋਹਰ ਮਾਤਾ ਸਾਹਿਬ ਕੌਰ ਲਾ ਦਿੰਦੇ। ਇਥੋਂ ਇਹ ਸਾਬਤ ਹੁੰਦਾ ਹੈ ਕਿ ਦਸਮੇਸ਼ ਪਿਤਾ ਜੀ ਵੱਲੋਂ ਆਪ ਜੀ ਨੂੰ ਵਿਸ਼ੇਸ਼ ਅਧਿਕਾਰਾਂ ਦੀ ਪ੍ਰਾਪਤੀ ਸੀ। ਮਗਰ ਸਦਾ ਸ਼ਾਂਤ ਚਿੱਤ ਹਿਰਦੇ ਦੀ ਸਵਾਮਨੀ ਨੇ ਕਦੇ ਵੀ ਵੱਡੀ ਮਾਤਾ ਸੁੰਦਰ ਕੌਰ ਵਿਚ ਤੇ ਆਪਣੇ ਵਿਚ ਫ਼ਰਕ ਨਹੀਂ ਸੀ ਸਮਝਿਆ। ਇਸ ਦਾ ਸਬੂਤ ਮਾਤਾ ਜੀ ਦੇ ਅਨੇਕ ਹੁਕਮਨਾਮੇ ਹਨ ਜੋ ਸਮੇਂ-ਸਮੇਂ ਸਿਰ ਸੰਗਤਾਂ ਦੇ ਹਿਤ ਲਈ ਜਾਰੀ ਹੁੰਦੇ ਰਹੇ। ਆਪ ਨੇ ਹੁਕਮਨਾਮਿਆਂ ਵਿਚ ਅਸੀਸਾਂ ਵੰਡਦੇ ਪੁੱਤਰ, ਫ਼ਰਜ਼ੰਦ, ਪਿਆਰੇ ਬੱਚੜੇ ਕਹਿ ਕੇ ਮਾਂ ਦੀ ਗੁੱਝੀ ਮਮਤਾ ਜ਼ਾਹਿਰ ਕੀਤੀ ਹੈ। ਆਪ ਜੀ ਦੇ ਅੱਠ ਹੁਕਮਨਾਮੇ ਪ੍ਰਾਪਤ ਹੁੰਦੇ ਹਨ, ਕੁਝ ਹੁਕਮਨਾਮੇ ਮਾਤਾ ਸੁੰਦਰ ਕੌਰ ਜੀ ਦੇ ਹਨ ਅਤੇ ਕੁਝ ਪੱਤਰ ਭਾਈ ਮਨੀ ਸਿੰਘ ਜੀ ਸ਼ਹੀਦ ਵੱਲੋਂ ਹਨ, ਜੋ ਉਹਨਾਂ ਮਾਤਾਵਾਂ ਦੇ ਚਰਨੀਂ ਭੇਜੇ ਹਨ। ਵੰਨਗੀ ਮਾਤਰ ਲਿਖ ਕੇ ਛਿਆਨਵੇਂ ਕਰੋੜੀ ਸਰਬ ਸਾਂਝੇ ਖ਼ਾਲਸੇ ਦੀ ਮਾਂ, ਮਾਤਾ ਸਾਹਿਬ ਕੌਰ ਦਾ ਆਭਾਰ ਵਿਅਕਤ ਕਰਦਾ ਹਾਂ। (ਅਜ਼ਾਦ)



## ਹੁਕਮਨਾਮਾ ਨੰ: 1

ੴ ਸਤਿਗੁਰ ਜੀਉ।

ਸ੍ਰੀ ਅਕਾਲ ਪੁਰਖ ਜੀ ਕਾ ਖਾਲਸਾ ਸ੍ਰੀ ਮਾਤਾ ਸਾਹਿਬ ਜੀ ਦੀ ਆਗਿਆ ਹੈ, ਭਾਈ ਆਲਮ ਸਿੰਘ ਜਮਾਇਤਦਾਰ ਸਰਬਤਿ ਜਮਾਇਤ ਕਬੀਲਾ ਖਾਲਿਸਾ ਗੁਰੂ ਰਖੇਗਾ। ਗੁਰੂ ਗੁਰੂ ਜਪਣਾ, ਜਨਮ ਸੰਵਾਰਣਾ ਮੇਰੀ ਬਹੁਤ ਖੁਸ਼ੀ ਹੈ ਤੁਸੀਂ ਮੇਰੇ ਪੁੱਤ ਫਰਜ਼ੰਦ ਹੁ ਗੁਰੂ ਪੂਰਾ ਤੁਸਾਡੀ ਤੇਗ ਦੇਗਿ ਫਤਹਿ ਕਰੇ, ਫਰਮਾਇਸ਼ ਲਿਖੀ ਤੁਸਾਂ ਉਪਰ ਲੰਗਰ ਵਾਸਤੇ ਫੁਰਮਾਇਸਿ ਦੇਖਦੇ ਆਲਮ ਸਿੰਘ ਪਾਸੋਂ ਕਾਰ ਕਾਰਿਕੈ ਹੁੰਡੀ ਕਰਵਾਇ ਗੁਰਬਖਸ਼ ਭਗਤੇ ਮੇਵੜੇ ਕੇ ਹਵਾਲੇ ਕਰਣੀ, ਜੋ ਸਿੰਘ

ਦੀ ਕਾਰ ਲੋਚਿ ਕਰ ਦੇਸੀ ਤਿਸ ਦੀ ਕਿਰਤਿ ਰੁਜਗਾਰਿ ਗੁਰੂ ਪੂਜਾ ਬਰਕਤ ਕਰਸੀ ਸਭਨੀ ਗਲੀਂ ਖਸਮਾਨਾ ਹੋਸੀ।

ਸੰਮਤ ੧੭੮੩ ਅੱਸੂ ਵਦੀ ੧੦ ਸਤਰਾਂ ੧੧

## ਹੁਕਮਨਾਮਾ ਨੰ: 2

ੴ ਵਾਹਿਗੁਰੂ ਜੀ ਕੀ ਫਤਹਿ,

ਸ੍ਰੀ ਅਕਾਲ ਪੁਰਖ ਜੀ ਕਾ ਖਾਲਸਾ ਸ੍ਰੀ ਮਾਤਾ ਸਾਹਿਬ ਜੀ ਦੀ ਆਗਿਆ ਹੈ ਭਾਈ ਅਨੰਦ ਰੂਪ ਸਿੰਘ ਭਾਈ ਉਦੈ ਸਿੰਘ ਭਾਈ ਰਾਜਾ ਸਿੰਘ ਭਾਈ ਬੁੱਧੂ ਸਿੰਘ ਭਾਈ ਉਦੇ ਸਿੰਘ ਭਾਈ ਦੇਵੀ ਸਿੰਘ, ਸਰਬਤਿ ਖਾਲਸਾ ਵਾਸੀ ਪਟਨਾ ਗੁਰੂ ਰੱਖੇਗਾ। ਗੁਰੂ ਜਪਣਾ, ਜਨਮੁ ਸਵਾਰਣਾ ਮੇਰੀ ਬਹੁਤ ਖੁਸ਼ੀ ਹੈ ਤੁਸੀਂ ਮੇਰੇ ਪੁੱਤਰ ਫਰਜ਼ੰਦ ਹਹੁ ਗੁਰੂ ਪੂਰਾ ਤੁਸਾਡੀ ਹਰਬਾਬਿ ਰੱਖਿਆ ਕਰੇ। ਰੁਪਏ ਤਿਹੱਤਰ ਆਨੇ ੭੩॥ ਅਖਰੀ ਤਿਹੱਤਰ ਆਨੇ ਮਾਰਫਤਿ ਸਿੱਧੂ ਸਿੰਘ ਹਜੂਰਿ ਪਹੁੰਚੇ ਸਹਿਸਰਾਉ ਸ਼ਰਧਾ ਲੰਗਰ ਪਏ, ਖੁਸ਼ੀ ਹੋਈ ਸਿੱਖਾਂ ਦੀ ਭਾਵਨੀ ਥਾਂਇ ਪਈ ਜੋ ਸਿੱਖ ਲੰਗਰ ਦੀ ਕਾਰ ਲੋਚਿ ਕਰਿ ਦੇਸੀ ਤਿਸਦੀ ਕਿਰਤਿ ਰੁਜਗਾਰਿ ਬਰਕਤਿ ਕਰੇ।



ਸੰਮਤ ੧੭੮੫ ਚੇਤ ਸੁਦੀ ੮, ਸਤਰਾਂ ੧੨

ਹੁਕਮਨਾਮਾ ਮਾਤਾ ਜੀ, ਸਿੱਧੂ ਸਿੰਘ ਮੇਵੜੇ।੧।੮।

ਇਹ ਮਾਂ ਦਾ ਹੀ ਦਿਲ ਹੈ ਜੋ ਔਲਾਦ ਦੀ ਮਾਮੂਲੀ ਜਿਹੀ ਕਾਰ ਭੇਟਾ ਸਿਰਫ਼ ੪ ਰੁਪਏ ੯ ਆਨੇ ਲੰਗਰ ਪਾ ਕੇ ਲੱਖਾਂ ਅਸੀਸਾਂ ਵੰਡ ਰਹੀ ਹੈ। ਇਹ ਹੁਕਮਨਾਮਾ ਪਟਨਾ ਸਾਹਿਬ ਦੀ ਸੰਗਤ ਦੇ ਨਾਮ ਹੈ। ਹੇਠਾਂ ਭਾਈ ਮਨੀ ਸਿੰਘ ਦੀ ਲਿਖੀ ਪੱਤ੍ਰਿਕਾ ਭੇਟ ਹੈ ਜੋ ਮਾਤਾ ਸੁੰਦਰ ਕੌਰ ਨੂੰ ਭੇਜੀ ਗਈ।

ੴ ਅਕਾਲ ਸਹਾਇ।

ਪੂਜ ਮਾਤਾ ਜੀ[1] ਦੇ ਚਰਨਾਂ ਪਰ ਮਨੀ ਸਿੰਘ ਕੀ ਡੰਡੌਤ ਬੰਦਨਾ। ਬਹੁਰੋ ਸਮਾਚਾਰ ਵਾਚਨਾ ਕਿ ਇਕ ਤਾਂ ਇਧਰ ਆਉਣ ਤੇ ਸਾਡਾ ਸਰੀਰ ਵਾਯੂ ਦਾ ਅਧਿਕ ਵਿਕਾਰੀ ਹੋ ਗਿਆ ਹੈ। ਸੁਅੱਸਤ ਨਹੀਂ ਰਹਿਆ। ਤਾਪ ਕੀ ਕਥਾ[2] ਦੋ

1. ਇਕ ਹੁਕਮਨਾਮੇ ਵਿਚ ਪੂਜ ਮਾਤਾ ਜੀ ਦੇ ਚਰਨਾਂ ਪਰ ਦੀ ਥਾਂ ਮਾਤਾ ਜੀਆਂ ਲਿਖਿਆ ਹੈ, ਜੋ ਬਹੁ ਵਚਨ ਦੋਹਾਂ ਮਾਤਾਵਾਂ ਲਈ ਹੈ।
2. ਲੱਗਦਾ ਹੈ ਆਪ ਨੂੰ (ਮਨੀ ਸਿੰਘ) ਤੇਈਏ ਤਾਪ ਦੇ ਝਟਕੇ ਆਏ ਹਨ ਸੋ ਤੇਈਏ ਦੀ ਕਥਾ ਸੁਣੀ ਲਿਖਿਆ ਹੈ।

ਵਾਰੀ ਸੁਨੀ ਹੈ। ਪਰ ਮੰਦਰ ਕੀ ਸੇਵਾ ਮੇਂ ਕੋਈ ਆਲਕ ਨਹੀਂ। ਦੇਸ ਵਿਚਿ ਖਾਲਸੇ ਦਾ ਬਲ ਛੂਟ ਗਇਆ ਹੈ। ਸਿੰਘ ਪਰਬਤਾਂ ਬਬਾਨਾਂ ਵਿਚ ਜਾਇ ਬਸੇ ਹੈਨ। ਮਲੇਛੋਂ ਕੀ ਦੇਸ ਮੇਂ ਦੋਹੀ ਹੈ। ਬਸਤੀ ਮੇਂ ਬਾਲਕ ਜੁਵਾਂ ਇਸਤਰੀ ਸਲਾਮਤ ਨਾਹੀ। ਮੁੱਛ ਮੁੱਛ ਕਰ ਮਾਰਦੇ ਹੈਨ। ਗੁਰੂ ਦਰੋਹੀ ਬੀ ਉਨਾਂ ਸੰਗ ਮਿਲ ਗਏ ਹੈਨ। ਹਿੰਦਾਲੀਏ ਮਿਲਿ ਕਰ ਮੁਕਬਰੀ ਕਰਦੇ ਹੈਨ। ਸਭੀ ਚੱਕ ਛੋੜ ਗਏ ਹੈਨ। ਮੁਸਤਦੀ ਭਾਗ ਗਏ ਹੈਨ। ਸਾਡੇ ਪਰ ਅਭੀ ਤੋ ਅਕਾਲ ਕੀ ਰੱਛਾ ਹੈ, ਕੱਲ ਦੀ ਖਬਰ ਨਾਹੀ। ਸਾਹਿਬਾਂ ਦੇ ਹੁਕਮ ਅਟੱਲ ਹੈਨ ਬਿਨੋਦ ਸਿੰਘ ਦੇ ਪੁਤਰੇਲੇ ਦਾ ਹੁਕਮ ਸਤਿ ਹੋਇ ਗਇਆ ਹੈ। ਪੋਥੀਆਂ ਜੋ ਝੰਡਾ ਸਿੰਘ ਹਾਥ ਭੇਜੀ ਥੀ ਉਹਨਾਂ ਵਿਚ ਸਾਹਿਬਾਂ ਦੇ ੩੦੩ ਚਰਿਤ੍ਰੁਉ ਪਖਿਆਨ ਕੀ ਪੋਥੀ ਜੋ ਹੈ ਸੋ ਸੀਹਾਂ ਸਿੰਘ ਨੂੰ ਮਹਿਲ ਵਿਚ ਦੇਨਾ ਜੀ। ਨਾਮ ਮਾਲਾ ਕੀ ਪੋਥੀ ਦੀ ਖਬਰ ਮਿਲੀ ਨਹੀਂ। ਕਰਿਸਨਾਅਵਤਾਰ ਪੂਰਬਾਰਧ ਤੋ ਮਿਲਾ ਉਤਰਾਰਧ ਨਹੀਂ। ਜੋ ਮਿਲਾ ਅਸੀਂ ਭੇਜ ਦੇਵਾਂਗੇ। ਦੇਸ ਵਿਚ ਗੋਗਾ ਹੈ ਕਿ ਬੰਦਾ ਸਿੰਘ ਬੰਧਨ ਮੁਕਤ ਹੋਇ ਭਾਗ ਗਇਆ ਹੈ। ਸਾਹਿਬ ਬਹੁੜੀ ਕਰਨਗੇ। ਤੋਲਾ ਪਰ ਸੋਨਾ ਸਾਹਿਬਜਾਦੇ[1] ਕੀ ਘਰਨੀ ਕੇ ਆਭੂਖਣ ਲਈ ਗੁਰੂ ਕਿਆਂ ਖੰਡੂਰ ਸੇ ਭੇਜਾ ਹੈ। ੧੭ ਰਜਤਪਣ ਬੀ ਝੰਡਾ ਸਿੰਘ ਸੇ ਭਰ ਪਾਨੇ। ਪੰਜ ਰਜਤਪਣ ਇਸੇ ਤੋਸਾ ਦੀਆ। ਇਸਨੂੰ ਬਦਰਕਾ ਬੀ ਹੈ। ਇਸ ਸੇ ਓਠ ਜਾਵੇਗਾ। ਮੁਸਤਦੀਉ ਨੇ ਹਿਸਾਬ ਨਹੀਂ ਦੀਆ ਜੋ ਦੇਂਦੇ ਤਾ ਬੜੇ ਸ਼ਹਿਰ ਸੇ ਹੁੰਡੀ ਕਰਾਇ ਭੇਜਦੇ। ਅਸਾਡੇ ਸਰੀਰ ਦੀ ਰਛਿਆ ਰਹੀ ਤਾਂ ਕੁਆਰ ਦੇ ਮਹੀਨੇ ਆਵਾਂਗੇ। ਮਿਤੀ ਵੈਸਾਖ ੨੨। ਦਸਖਤ ਮਨੀ ਸਿੰਘ।

ਗੁਰੂ ਚੱਕ ਬੁੰਗਾ, ਜੁਆਬ ਪੋਰੀ ਮੈ।

ਇਹ ਹੁਕਮਨਾਮਾ ਸ੍ਰੀ ਦਸਮੇਸ਼ ਪਿਤਾ ਵੱਲੋਂ ਮਨੀ ਸਿੰਘ ਦੇ ਨਾਮ ਜੋ ਭੇਟਾ ਹੈ:

ੴ ਸਤਿਗੁਰ ਪ੍ਰਸਾਦਿ।

ਸ੍ਰੀ ਸਤਿਗੁਰੂ ਜੀ ਕੀ ਆਗਯਾ ਹੈ। ਭਾਈ ਬਚਿਤ੍ਰ ਸਿੰਘ ਜੀ। ਭਾਈ ਉਦੇ ਸਿੰਘ ਜੀ। ਭਾਈ ਅਨਿਕ ਸਿੰਘ ਜੀ। ਭਾਈ ਅਜਬ੍ਰ ਸਿੰਘ ਜੀ। ਭਾਈ ਅਜਾਇਬ

1. ਅਜੀਤ ਸਿੰਘ ਮਾਤਾ ਸੁੰਦਰ ਕੌਰ ਦਾ ਪਾਲਤੂ (ਗੋਦ ਲ਼ਿਆ ਪੁੱਤਰ) ਸਾਹਿਬਜ਼ਾਦਾ, ਜਿਸ ਦਾ ਪੰਥ ਬੜਾ ਸਤਿਕਾਰ ਕਰਦਾ ਸੀ, ਮਾਤਾ ਸੁੰਦਰ ਕੌਰ ਦੇ ਗੋਦ ਲੈਣ ਕਾਰਨ ਸੰਗਤਾਂ ਉਸ ਨੂੰ ਮਾਤਾ ਦਾ ਬੇਟਾ ਮੰਨਦੀਆਂ ਸਨ। ਅਫ਼ਸੋਸ! ਕਿ ਉਹ ਆਪਣੀਆਂ ਭੈੜੀਆਂ ਨੀਤੀਆਂ ਕਾਰਨ ਮਿਲੇ ਸਨਮਾਨ ਨੂੰ ਕਾਇਮ ਨਾ ਰੱਖ ਸਕਿਆ। (ਅਜ਼ਾਦ)

ਸਿੰਘ ਜੀ। ਨਾਇਕ ਮਾਈ ਦਾਸ, ਵੋਇ ਮਨੀ ਸਿੰਘ ਨੂੰ ਵਾਹਗੁਰੂ ਸਰਮ ਰਖੇਗਾ। ਤੁਸੀਂ ਮੇਰੇ ਪੁਤ੍ਰ ਫਰਜ਼ੰਦਹ ਖਾਨੇ ਜਾਦ ਹੋ। ਤੁਸਾਂ ਉਪਰ ਮੇਰੀ ਖੁਸ਼ੀ ਹੈ। ਸਭ ਵਰਤਾਰੇ ਕੇ ਤੁਸੀਂ ਮਹਿਰਮ ਹੋ। ਹੋਰ ਕੌਡੀ ਦਮੜੀ ਪੈਸਾ ਧੇਲਾ ਰੁਪੈਯਾ ਰੱਛਿਆ ਦਾ ਜੋ ਅਸਾਨੂੰ ਦੇਏਗਾ। ਇਹ ਮੇਰੇ ਫਰਜ਼ੰਦ ਹੈਨ। ਸਿਖਾ, ਪੁਤਾ, ਸੇਵਾ ਦਾ ਵੇਲਾ ਹੈ। ਜੋ ਲੋਚ ਕੈ ਸੇਵਾ ਕਰੋਗੇ ਤੁਸਾਡੇ ਸੇਵਾ ਦਰਗਹਿ ਥਾਂਇ ਪਵੇਗੀ। ਤੁਸਾਂ ਉਪਰ ਵਾਹਿਗੁਰੂ ਰਛਿਆ ਕਰੇਗਾ।

ਸੰਵਤ ੧੭੬੦, ਮਿਤੀ ਕਤਕ ੧

ਇਹ ਦਸਮੇਸ਼ ਜੀ ਦੇ ਲਿਖਤ ਹੁਕਮਨਾਮੇ ਦਾ ਇੰਨ-ਬਿੰਨ ਉਤਾਰਾ ਹੈ। ਇਕ ਥਾਂ ਵਾਹਗੁਰੂ ਪਦ ਦੀ ਲਿਖਤ ਹੈ ਦੂਜੇ ਥਾਂ ਵਾਹਿਗੁਰੂ ਪਦ ਲਿਖਿਆ ਹੈ ਅਰਥ ਦੋਹਾਂ ਦਾ ਇਕੋ ਹੈ।

—ਅਜ਼ਾਦ

ੴ ਵਾਹਿਗੁਰੂ ਜੀ ਕੀ ਫਤਿਹ।

**ਜਜਨ ਭਜਨ ਮਮ ਖਾਲਸਾ, ਖਾਲਸਾ ਪੂਜਬੇ ਜੋਗ।**
**ਦਾਸ ਗੋਬਿੰਦ ਫਤਹਿ ਖਾਲਸਾ ਦਰਸ਼ ਪਰਸ਼ ਮਿਟੈ ਸੋਗ।**

# ਪ੍ਰਸੰਗ
# ਸ੍ਰੀ ਗੁਰੂ ਗੋਬਿੰਦ ਸਿੰਘ ਅਤੇ ਪੰਥ ਦਾ ਜਰਨੈਲ ਨਿਰਭੈ ਯੋਧਾ ਬੰਦਾ ਸਿੰਘ ਬਹਾਦਰ ਨੰਦੇੜ

## ਸਾਕਾ



**ਉਹ ਉਠਿਆ ਜੰਗੀ ਸ਼ੇਰ ਸੀ, ਗੋਬਿੰਦ ਦਾ ਚੇਲਾ।**
**ਉਹ ਰਣ ਤੱਤੇ ਵਿਚ ਗੂੰਜਦਾ, ਜਿਉਂ ਸ਼ਾਹ ਅਲਬੇਲਾ।**
**ਉਹਨੇ ਮਾਰੇ ਜ਼ਾਲਮ ਕੁੱਟ ਕੇ, ਨਾ ਛੱਡਿਆ ਧੇਲਾ।**
**ਉਹਦਾ ਖੰਡਾ ਢਾਹੁੰਦਾ ਵੈਰੀਆਂ, ਜਿਉਂ ਡਿੱਗਦਾ ਕੇਲਾ।**
**ਉਹ ਗਿਰੜੇ ਵਾਂਗ ਲਤਾੜਦਾ, ਜਿਉਂ ਮਿੱਟੀ ਢੇਲਾ।**
**ਉਹ ਕਹਿੰਦਾ ਸਿੰਘ 'ਅਜ਼ਾਦ' ਜੀ, ਜੂਝਣ ਕੀ ਬੇਲਾ।**

ਸਮੇਂ ਦੀ ਬਰੀਕ ਅੱਖ ਅੰਦਰ, ਬੇਅੰਤ ਵੱਡਾ, ਹਿਮਾਲੇ ਦੀ ਤਗੜੀ ਹਿੱਕ ਵਾਂਗ ਮਜ਼ਬੂਤ ਇਤਿਹਾਸ ਉਕਰਿਆ ਪਿਆ ਹੈ। ਜੋ ਜਲਵਾ ਅਫ਼ਰੋਜ਼ ਤੇ ਕੁਰਬਾਨੀਆਂ ਦੀਆਂ ਅਸੀਮ ਉਚਾਈਆਂ ਨੂੰ ਦਰਸਾ ਰਿਹਾ ਹੈ। ਉਹਨਾਂ ਉਚਾਈਆਂ 'ਤੇ ਚਮਕਦੇ ਕੈਨਵਸ ਵਿਚ ਬੀਰਤਾ, ਕੁਰਬਾਨੀ, ਅਰ ਸਿਦਕਾਂ ਭਰੀ ਤਸਵੀਰ ਚਮਕਾਂ ਮਾਰ ਰਹੀ ਹੈ। ਫਿਰ ਦ੍ਰਿੜ੍ਹ ਨਿਸਚੈ ਨਾਲ ਗੂੰਜਦੀ ਅਵਾਜ਼ ਸੁਣਾਉਂਦੀ ਹੈ।

**ਵਹਿ ਖ਼ਾਲਸਾ, ਜੋ ਕਦਮ ਪੀਛੇ ਨਾ ਹਟਾਏ।**
**ਵਹਿ ਖ਼ਾਲਸਾ, ਜੋ ਧਰਮ ਪਰ ਜੀਵਨ ਲੁਟਾਏ।**
**ਵਹਿ ਖ਼ਾਲਸਾ ਜੋ ਮਰਤਾ ਹੈ ਅਪਨੇ ਬਚਨ ਪਰ।**
**ਨਹੀ ਆਂਚ ਦੇਤਾ ਆਨੇ ਵਹਿ ਅਪਨੇ ਚਮਨ ਪਰ।**

# 112—ਮਾਤਾ ਸਾਹਿਬ ਕੌਰ

ਜੀ ਹਾਂ, ਉਹ ਦਸਮੇਸ਼ ਦਾ ਲਾਡਲਾ, ਮਾਂ ਸਾਹਿਬ ਕੌਰ ਦਾ ਲਾਲ, ਭਾਰਤ ਦਾ ਮਹਾਨ ਸਪੂਤ, ਅਰਜਨ ਸਮ ਬਾਹੂਬਲ ਰੱਖਣ ਵਾਲਾ ਅਣਖੀਲਾ ਜਰਨੈਲ, ਬਾਬਾ ਬੰਦਾ ਸਿੰਘ, ਜਿਸ ਦੀ ਇਤਿਹਾਸਕ ਜੀਵਨ ਦੀ ਉੱਤਮ ਤਸਵੀਰ ਤਾਰੀਖ਼ ਵਿਚ ਉੱਤਮ ਸ਼ੋਭਾ ਪਾਉਂਦੀ ਦਿੱਸਦੀ ਹੈ। ਉਸ ਨੇ ਬੇਹੱਦ ਔਕੜਾਂ ਭਰੇ ਸਮੇਂ ਅੰਦਰ ਤੇਗ ਉਠਾਈ। ਉਹ ਸਮਾਂ ਬੇਓੜਕ ਤੇ ਅਤਿਅੰਤ ਔਖਿਆਈਆਂ ਭਰਪੂਰ ਸੀ। ਜਦੋਂ ਭਾਰਤ ਦਾ ਚੱਪਾ-ਚੱਪਾ ਜ਼ੁਲਮੀ ਜਰਵਾਣਿਆਂ ਦੇ ਪੰਜੇ ਵਿਚ ਜਕੜਿਆ ਤਰਾਸ-ਤਰਾਸ ਕਰ ਰਿਹਾ ਸੀ। ਭਾਰਤ 'ਤੇ ਸੈਂਕੜੇ ਸਾਲ ਤੋਂ ਵਿਦੇਸ਼ੀ ਹਮਲਾਵਰਾਂ, ਮੁਗਲਾਂ, ਪਠਾਣਾਂ, ਅਫ਼ਗਾਨੀ ਕਬੀਲਿਆਂ ਦਾ ਕਬਜ਼ਾ ਇਸ ਗੱਲ ਦਾ ਸੂਚਕ ਹੀ ਨਹੀਂ ਸੀ ਸਗੋਂ ਪੱਕਾ ਸਬੂਤ ਸੀ ਕਿ ਹੁਣ ਭਾਰਤ ਦੇ ਮੂਲ ਨਿਵਾਸੀਆਂ ਦਾ ਵਜੂਦ ਅਣਖ-ਹੀਣਤਾ ਦੇ ਮੜ੍ਹੇ ਅੰਦਰ ਪੂਰੀ ਤਰ੍ਹਾਂ ਸੜ ਕੇ ਸੁਆਹ ਹੋ ਗਿਆ ਹੈ। ਉਹਨਾਂ ਵਕਤਾਂ ਅੰਦਰ ਇਕ ਖ਼ੂਬਸੂਰਤ ਵਕਤ ਆਇਆ, ਜਦੋਂ ਬਾਦਸ਼ਾਹ ਦਰਵੇਸ਼ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਿਆਰ-ਭਿੰਨੀ ਛਤਰ-ਛਾਇਆ ਹੇਠਾਂ ਕੋਈ ਬੈਰਾਗੀ ਰੂਪ ਵਿਚ ਸਤਿਗੁਰੂ ਦਾ ਮਿਹਰ-ਭਰਿਆ ਸਨੇਹ ਪਾ ਕੇ ਗੁਰੂ ਦਾ ਬੰਦਾ ਬਣਿਆ। ਜਿਸ ਦੇ ਹੱਥ ਵਿਚ ਸ੍ਰੀ ਹਜ਼ੂਰ ਦਾ ਬਖ਼ਸ਼ਿਆ ਖੰਡਾ ਰਣ-ਤੱਤੇ ਅੰਦਰ ਚਿਣਗਾਂ ਛੱਡਦਾ ਜ਼ਾਲਮਾਂ ਦੀਆਂ ਅੱਖਾਂ ਚੁੰਧਿਆ ਗਿਆ। ਭਾਰਤ ਦੀ ਧਰਤੀ ਕਾਲੀ ਬੋਲੀ ਰਾਤ ਵਾਂਗ ਡਰਾਉਣੀ ਤੇ ਖ਼ੌਫ਼ਨਾਕ ਦਿੱਸਦੀ। ਸਦੀਆਂ ਤੋਂ ਮਾਂ ਭਾਰਤੀ ਦੀ ਹਿੱਕ ਸਮੇਂ ਦੀ ਗੂੜ੍ਹੀ ਲਾਲ ਰੰਗੀ ਸਿਆਹੀ ਨਾਲ ਲੱਥਪੱਥ ਹੋਈ ਹੋਈ ਸੀ। ਗੂੜ੍ਹੇ ਹਨੇਰੇ ਵਿਚ ਗੁਆਚੇ ਵਜੂਦ ਨੂੰ ਗੁਰੂ ਸਾਜੇ ਖ਼ਾਲਸੇ ਨੇ ਤੇਗ ਫੜ ਫਿਰ ਤੋਂ ਕਾਇਮ ਕਰ ਵਿਖਾਇਆ। ਅਦੁੱਤੀ ਬਹਾਦਰੀ ਨਾਲ ਨੂਰੋ-ਨੂਰ ਕਰ ਕੇ, ਊਸ਼ਾ ਦੀ ਲਾਲਿਮਾ ਅਤੇ ਮਘਦੇ ਸੂਰਜ ਦਾ ਸੁਨਹਿਰੀ ਚੱਕ ਉੱਜਲੇ ਅਕਾਸ਼ ਦੇ ਸਫ਼ੇਦ ਚਾਂਦੀ ਰੰਗੇ ਥਾਲ ਵਿਚ ਪਰੋਸ ਦਿੱਤਾ। ਸਿੱਟਾ ਇਹ ਨਿਕਲਿਆ ਕਿ ਜ਼ੁਲਮ ਦੇ ਖ਼ਿਲਾਫ਼ ਇਸ ਬਗ਼ਾਵਤ ਨੇ ਭਾਰਤੀਆਂ ਦੇ ਸੀਤ ਹੋਏ ਠੰਢੇ ਖ਼ੂਨ ਨੂੰ ਗਰਮਾ ਦਿੱਤਾ। ਜ਼ੁਲਮ ਦੇ ਖ਼ਿਲਾਫ਼ ਭਾਂਬੜ ਬਾਲ ਕੇ ਕਿਹਾ :

**ਅਸੀਂ ਬਹਾਦੁਰ ਖ਼ਾਲਸੇ ਹਾਂ ਵਤਨ ਦੇ ਰਹਿਬਰ ਸਦਾ,**
**ਜਾਨ ਤੋਂ ਵਧ ਕੇ ਸਾਨੂੰ ਆਪਣੇ ਵਤਨ ਨਾਲ ਪਿਆਰ ਹੈ।**
**ਹੈ ਕੌਣ ਮਾਂ ਦਾ ਸੂਰਮਾ, ਜੋ ਸਾਡੇ ਨਾਲ ਟੱਕਰ ਲੈ ਸਕੇ,**
**ਜਦੋਂ ਤਕ ਸਾਡੇ ਹੱਥ ਵਿਚ ਦਸਮੇਸ਼ ਦੀ ਤਲਵਾਰ ਹੈ।**

*(ਜਾਮੇ ਸ਼ਹਾਦਤ, ਅਨੁ. ਅਜ਼ਾਦ)*

ਇਸ ਦਾ ਸ਼ਾਨਦਾਰ ਸਿੱਟਾ ਇਹ ਨਿਕਲਿਆ ਕਿ :

**ਸੁੱਤੀਆਂ ਲਹਿਰਾਂ ਵਿਚ ਅਰਮਾਨ ਪੈਦਾ ਹੋ ਗਏ।**
**ਪਾਣੀ ਦੀ ਇਕ ਬੂੰਦ ਵਿਚ ਤੂਫ਼ਾਨ ਪੈਦਾ ਹੋ ਗਏ।**
**ਨੱਚ ਪਏ ਮੈਦਾਨ ਵਿਚ ਕੁਦਰਤ ਦੇ ਸਾਰੇ ਰਾਜ਼ ਨੇ।**
**ਆਸਾਂ ਨੇ ਛੇੜੇ ਜ਼ਿੰਦਗੀ ਦੇ ਸਾਜ਼ ਨੇ।**

ਮੁਗਲ ਰਾਜ ਦੀਆਂ ਜੜ੍ਹਾਂ ਖੋਖਲੀਆਂ ਹੋ ਗਈਆਂ। ਐਨੀਆਂ ਖੋਖਲੀਆਂ ਕਿ ਮੁੜ ਕੇ ਕੋਈ ਵੀ ਤਾਕਤ ਇਸ ਖੋਖਲੇਪਨ ਨੂੰ ਇਕ-ਸੁਰ ਨਾ ਕਰ ਸਕੀ। ਇਹ ਦੁਨੀਆਂ 'ਤੇ ਅਤਿ ਦਰਜੇ ਦੀ ਬੀਰਤਾ ਸੀ, ਬਈ ਜਿਸ ਭਾਰਤ ਵਿਚ ਪਰਿੰਦਾ ਵੀ ਪਰ ਨਹੀਂ ਸੀ ਮਾਰ ਸਕਦਾ, ਉਥੇ ਮੁਗਲਾਂ ਦੀ ਛਾਤੀ ਉੱਤੇ ਸਿੱਖ ਰਾਜ ਦਾ ਰਾਜ-ਸਿੱਕਾ (ਕਰੰਸੀ) ਜਾਰੀ ਕਰ ਵਿਖਾਇਆ। ਮੁਗਲਾਂ ਦੀ ਤਾਨਾਸ਼ਾਹ ਵਿਦੇਸ਼ੀ ਰਾਜਸ਼ਾਹੀ ਬੰਦਾ ਸਿੰਘ ਦੀ ਤੇਗ ਨਾਲ ਧਰੂਹੀ ਗਈ। ਇਹ ਮੁੜ ਕੇ ਕਦੇ ਜੋਬਨ 'ਤੇ ਨਹੀਂ ਆਈ। ਮਹਾਨ ਭਾਰਤ ਵਿਚ ਭਾਰਤ ਦੇ ਮਹਾਨ ਯੋਧੇ, ਦਸਮੇਸ਼ ਦੇ ਮੁਰੀਦ, ਸਮੇਂ ਦੇ ਮਹਾਂ ਨਾਇਕ ਬੰਦਾ ਸਿੰਘ ਨੇ ਅਨੋਖਾ ਰੰਗ ਭਰ ਦਿੱਤਾ।

## ਸਾਕਾ

**ਅਣਖੀ ਸਿੰਘ ਜਰਨੈਲ ਸੀ ਉਹ ਯੋਧਾ ਭਾਰਾ।**
**ਜੀਹਦੇ ਹੱਥ ਵਿਚ ਸ਼ੂਕੇ ਨਾਗ ਜਿਉਂ ਖੰਡਾ ਦੋ-ਧਾਰਾ।**
**ਉਹ ਚੇਲਾ ਪੂਰਨ ਮਰਦ ਦਾ, ਜਿਉਂ ਸੱਚ ਦਾ ਤਾਰਾ।**
**ਜੀਹਨੇ ਪੁੱਠੀ ਨਦੀ ਵਗਾ ਦਿੱਤਾ ਜ਼ੁਲਮਾਂ ਦਾ ਪਾਰਾ।**
**ਉਹ ਰਣ-ਤੱਤੇ ਵਿਚ ਗਰਜਿਆ, ਲਾ ਅਣਖ ਦਾ ਨਾਅਰਾ।**
**'ਅਜ਼ਾਦ' ਮੈਦਾਨੇ ਸੋਭਦਾ ਗੋਬਿੰਦ ਦਾ ਪਿਆਰਾ।**



ਜੀ ਹਾਂ! ਇਹ ਪੁੱਠੀ ਨਦੀ ਵਗਾਉਣ ਦਾ ਕਮਾਲ ਬੰਦਾ ਸਿੰਘ ਦਾ ਹੀ ਸੀ, ਜਿਸ ਨੇ ਮੁਗਲੀਆ ਸਲਤਨਤ ਦੇ ਮੂੰਹੀਂ ਘਾਹ ਦਿਵਾ ਕੇ ਉਹਨਾਂ ਦੇ ਜ਼ੁਲਮੀ ਹਕੂਕਾਂ ਦੀ ਤਾਣੀ ਉਲਝਾ ਦਿੱਤੀ। ਉਸ ਨੇ ਲਿਤਾੜੇ ਹੋਏ ਲੋਕਾਂ ਦੀਆਂ ਅੱਖਾਂ ਵਿਚ ਸਵੈ-ਮਾਣ ਦੇ ਸੁਪਨੇ ਸੰਜੋ ਕੇ ਆਖਿਆ:

**ਉਠੋ ਮੇਰੀ ਦੁਨੀਆਂ ਕੇ ਗਰੀਬੋ, ਅਪਨੇ ਕੋ ਜਗਾ ਦੋ।**
**ਕਾਖੇ ਉਮਰ ਕੇ ਦਰੋ ਦੀਵਾਰ ਹਿਲਾ ਦੋ।**
**ਗਰਮਾਉ ਗੁਲਾਮੋਂ ਕਾ ਲਹੂ, ਸੋਜ਼ਿ ਯਕੀਂ ਸੇ,**
**ਕੰਜਕਸ਼ਿ (ਕਮਜ਼ੋਰ ਚਿੜੀ) ਫ਼ਰੋਮਾਯਾ ਕੋ, ਸ਼ਾਹੀਂ ਸੇ ਲੜਾ ਦੋ।**
**ਸੁਲਤਾਨੀ-ਏ-ਜ਼ਮਹੂਰ ਕਾ ਆਤਾ ਹੈ ਜ਼ਮਾਨਾ,**
**ਜੋ ਨਕਸ਼ਿ (ਪੁਰਾਣਾ ਤਰੀਕਾ) ਕੁਹਨ ਤੁਮ ਕੋ ਨਜ਼ਰ ਆਏ, ਮਿਟਾ ਦੋ।**

**ਜਿਸ ਖੇਤ ਸੇ ਦਹਕਾ (ਕਿਸਾਨ) ਕੋ ਮਯਸਰ ਹੋ ਨਾ ਰੋਜ਼ੀ,**
**ਉਸ ਖੇਤ ਕੇ ਹਰ ਖੋਸ਼ਾਇ (ਕਣਕ ਦਾ ਸਿੱਟਾ) ਗੰਦਮ ਕੋ ਜਲਾ ਦੋ।**

ਇਸ ਸਮੇਂ ਦੀ ਅਵਾਜ਼ ਨੇ ਨਾ-ਆਸ਼ਾਵਾਨ ਲੋਕਾਂ ਅੰਦਰ ਆਸ਼ਾ-ਭਰੀ ਇਨਕਲਾਬੀ ਰੂਹ ਭਰ ਦਿੱਤੀ। ਗਰੀਬਾਂ ਅੰਦਰ ਹਮਦਰਦ ਖ਼ਾਲਸਾ ਅਖਵਾਇਆ ਹੀ ਨਹੀਂ, ਸਗੋਂ ਹਮਦਰਦੀਪੁਣੇ ਦਾ ਅਮਲੀਜਾਮਾ ਵੀ ਪਹਿਨਿਆ। ਇਹ ਪਹਿਲਾ ਮੌਕਾ ਸੀ, ਜੋ ਭਾਰਤ ਅੰਦਰ ਗਰੀਬ ਕਿਸਾਨ, ਬੇਜ਼ਮੀਨਿਆਂ ਤੋਂ ਜ਼ਮੀਨ ਵਾਲੇ ਬਣੇ। ਯਾਦ ਰਹੇ ਇਸ ਤੋਂ ਪਹਿਲਾਂ ਜ਼ਿਮੀਂਦਾਰਾ ਹੀ ਦੇਸ਼ 'ਤੇ ਕਾਬਜ਼ ਸੀ। ਜ਼ਿਮੀਂਦਾਰ, ਸਿਕਦਾਰ, ਚੌਧਰੀ, ਉਮਰਾਵ, ਰਾਜੇ ਤੇ ਬਾਦਸ਼ਾਹ ਹੀ ਜ਼ਮੀਨ ਦੇ ਹੱਕਦਾਰ ਸਨ। ਮਗਰ ਬਾਬਾ ਸਾਹਿਬ ਨੇ ਸਦੀਆਂ ਤੋਂ ਚਲੀ ਆ ਰਹੀ ਅੱਖੜ ਰਵਾਇਤ ਭੰਨ ਤੋੜ ਕੇ ਨਵੀਂ ਦਾਅਵੇਦਾਰੀ ਕਾਇਮ ਕਰ ਦਿੱਤੀ। ਮੁਜ਼ਾਰੇ ਕਿਸਾਨ, ਜੋ ਹੱਡ-ਭੰਨਵੀਂ ਮਿਹਨਤ ਕਰ ਕੇ ਅਮੀਰਾਂ ਦੇ ਢਿੱਡ ਭਰਦੇ ਆ ਰਹੇ ਸਨ, ਨੂੰ ਜ਼ਮੀਨਾਂ ਦੇ ਹਕੂਕ ਦੇ ਕੇ ਕਿਹਾ, "ਅੱਜ ਤੋਂ ਤੁਸੀਂ ਹੀ ਜ਼ਮੀਨ ਦੇ ਮਾਲਕ ਹੋ, ਹੁਣ ਕੋਈ ਵੀ ਤੁਹਾਡੇ ਹੱਕਾਂ 'ਤੇ ਡਾਕਾ ਨਹੀਂ ਮਾਰੇਗਾ।"

ਇਹਨਾਂ ਸੱਚ ਸਿਧਾਂਤਾਂ ਨੂੰ ਯੂਰਪ ਦੇ ਪ੍ਰਸਿੱਧ ਫ਼ਿਲਾਸਫ਼ਰ ਰੂਸੋ ਨੇ ਆਪਣੀ ਪ੍ਰਸਿੱਧ ਰਚਨਾ 'ਦੀ ਐਮਿਲੀ' ਵਿਚ ਦਰਸਾਇਆ ਹੈ। ਭਾਵੇਂ ਉਸ ਨੇ ਬੰਦਾ ਸਿੰਘ ਦਾ ਨਾਮ ਨਹੀਂ ਲਿਆ, ਪਰੰਤੂ ਸ਼ਖ਼ਸੀ ਰਾਜ ਦੀ ਭੈੜੀ ਅਵਸਥਾ ਨੂੰ ਬਾਖ਼ੂਬੀ ਬਿਆਨ ਕੀਤਾ ਹੈ। ਬਹਾਦਰੀ, ਉੱਚਾ ਜੀਵਨ, ਮਨੁੱਖ ਪ੍ਰਤੀ (ਪੂਰੇ ਭਾਰਤੀ ਅਵਾਮ) ਹਮਦਰਦੀ ਦੀਆਂ ਸਿਫ਼ਤਾਂ ਅਨੇਕ ਵਿਚਾਰ ਧਾਰਕਾਂ ਨੇ ਆਪਣੇ-ਆਪਣੇ ਢੰਗ ਨਾਲ ਕਰ ਕੇ ਬਾਬਾ ਬੰਦਾ ਸਿੰਘ ਦੀ ਲੋਕਹਿੱਤ ਲੋਕਤੰਤਰ ਪ੍ਰਣਾਲੀ ਨੂੰ ਸਰਾਹਿਆ ਹੈ। ਜਿਵੇਂ ਮੁਹੰਮਦ ਸ਼ਫ਼ੀ ਲੇਖਕ ਮਿਰਅਤਿ ਵਾਰਦਾਤ, ਇਹਤਮਾਦੇ ਦੌਲਾ ਦਾ ਲੇਖਕ ਮੁਹੰਮਦ ਅਮੀਨ ਖ਼ਾਨ, ਡਾਕਟਰ ਵਲੀਅਮ, ਮੈਕਗਰੇਗਰ ਪੁਸਤਕ, ਹਿਸਟਰੀ ਆਫ਼ ਦਾ ਸਿੱਖਸ, ਰੁਕਾਤਿ ਅਮੀਨੁਦੌਲਾ ਦਾ ਲੇਖਕ ਅਮੀਨੁਦੌਲਾ, ਦਸਤੂਰੁਲ-ਇਨਸ਼ਾਂ, ਦੀਨਦਾਰ ਖ਼ਾਨ ਜੋ ਬਾਅਦ ਵਿਚ ਸਿੰਘ ਸੱਜ ਗਿਆ ਸੀ। ਅਖ਼ਬਾਰ-ਨਵੀਸ ਨਸੀਰੂਦੀਨ ਪੰਜਵੜ, ਮਿਸਟਰ ਇਰਵਨ, ਕਾਮਵਰ ਖ਼ਾਨ, ਤਜ਼ਾਕਿਰਾਤ ਸਲਾਤੀਨ, ਮੁਹੰਮਦ ਅਹਿਸਨ ਈਜ਼ਾਦ ਦਾ ਫ਼ਰੁਖ਼ਸੀਅਰ, ਮਨੁਵਰਲ ਕਲਾਮ, ਖ਼ਾਫ਼ੀ ਖ਼ਾਨ ਮੁਤੰਖਬੁਲ ਲੁਬਾਬ, ਇਬਰਤਨਾਮਾ ਮਿਰਜ਼ਾ ਮੁਹੰਮਦ ਹਰੀਸੀ, ਤਾਰੀਖਿ ਮੁਹੰਮਦੀ ਯਹੀਆ ਖ਼ਾਨ, ਬੂਟੇ ਸ਼ਾਹ, ਸੀਅਰੁਲ ਮੁਤਾਖ਼ਰੀਨ, ਲੇਖਕ ਗੁਲਾਮ ਹੁਸੈਨ ਖ਼ਾਨ, ਸੀਅਰੁਲ ਮੁਤਾਖ਼ਰਿਨ, ਸੋਹਨ ਲਾਲ ਦੀ ਉਮਦਾਤ ਤਵਾਰੀਖ਼ ਤੇ ਹੋਰ ਲੇਖਕ ਜਿਵੇਂ ਖ਼ੁਸ਼ਵਤ ਰਾਏ, ਥੋਰਟਨ, ਕਨੱਈਆ ਲਾਲ, ਮੁਹੰਮਦ ਲਤੀਫ਼, ਸਰੂਪ ਦਾਸ, ਭਾਈ ਸੰਤੋਖ ਸਿੰਘ, ਗਿਆਨੀ ਗਿਆਨ ਸਿੰਘ, ਰਤਨ ਸਿੰਘ ਭੰਗੂ, ਇਹ ਤਮਾਮ

ਲੇਖਕਾਂ ਨੇ ਬਾਬਾ ਸ਼ਾਹਿਬ ਦੇ ਜੀਵਨ ਸਬੰਧੀ ਲਿਖਿਆ ਹੈ। ਇਹ ਯੂਨਾਨ ਦੇ ਸਿਕੰਦਰ ਤੋਂ ਕਿਤੇ ਵਧੇਰੇ ਬਲਵਾਨ ਹੁਕਮਰਾਨ ਤੇ ਸਹੀ ਰਾਜਨੀਤਕ ਸਾਬਤ ਹੋਇਆ, ਜਿਸ ਨੇ ਕੇਵਲ ਅੱਠ ਸਾਲਾਂ ਅੰਦਰ ਸਤਾਈ ਤੋਂ ਵਧੇਰੇ ਲਹੂ-ਡੋਲ੍ਹਵੇਂ ਜੰਗ ਲੜੇ, ਉਹ ਵੀ ਉਸ ਸਮੇਂ ਜਦੋਂ ਹਵਾ ਵੀ ਸਿੱਖਾਂ ਦੀ ਦੁਸ਼ਮਣੀ ਦੀ ਗਵਾਹੀ ਭਰਦੀ ਸੀ। ਨਾ ਕੋਈ ਕੋਟ ਕਿਲ੍ਹਾ, ਨਾ ਜੰਗ ਲਈ ਢੁਕਵੇਂ ਸਾਧਨ, ਦਾਰੂ ਸਿੱਕੇ ਦੀ ਭਰਪੂਰ ਅਦਹੋਂਦ, ਖ਼ਜ਼ਾਨੇ ਦੀ ਅਣਹੋਂਦ, ਫਿਰ ਵੀ ਉਹ ਫ਼ੌਜ ਜੁਟਾਉਣ ਵਿਚ ਤੇ ਜਿੱਤਾਂ ਜਿੱਤਣ ਵਿਚ ਸਫਲ ਰਹੇ। ਆਖ਼ਰ ਕਿਉਂ ? ਕੀ ਸਪਿਰਟ ਸੀ ਜੋ ਉਹਨਾਂ ਪੰਜਾਬ ਦੇ ਲੋਕਾਂ ਅੰਦਰ ਭਰੀ ? ਆਉ ਵੇਖੀਏ ਇਹ ਕਿਸ ਦਾ ਪ੍ਰਤਾਪ ਸੀ ? ਕੌਣ ਸੀ, ਜਿਸ ਨੇ ਇਕ ਵੈਸ਼ਨੂੰ ਸਾਧ ਦੇ ਅੰਦਰ ਅੰਤਾਂ ਦੀ ਬੀਰਤਾ ਭਰ ਦਿੱਤੀ ? ਆਖ਼ਰ ਇਹ ਬੈਰਾਗੀ ਕੌਣ ਸੀ, ਕੀ ਸੀ ਇਸ ਦਾ ਮੁੱਢਲਾ ਜੀਵਨ, ਜਿਸ ਨੂੰ ਕਿਸੇ ਪਲਟਾ ਮਾਰ ਕੇ ਉਚਾਈਆਂ ਵੱਲ ਪਲਟਾ ਦਿੱਤਾ। ਜੀ ਹਾਂ! ਸਦਾ ਗੁਰੂ ਕੇ ਗੁਲਾਮ, ਮਰਦ-ਏ-ਮੁਜਾਹਿਦ ਬੰਦਾ ਸਿੰਘ, ਆਪ ਦਾ ਜਨਮ ਕਸ਼ਮੀਰ ਦੀਆਂ ਸੁੰਦਰ ਵਾਦੀਆਂ ਵਿਚ ਵੱਸੀ ਨਗਰੀ ਰਾਜੌਰੀ, ਇਹ ਦਿਲ-ਖਿੱਚਵੀਂ ਅਰ ਫੁੱਲਾਂ-ਲੱਦੀ ਰਮਣੀਕ ਰਿਆਸਤ ਪੁੱਣਛ ਹੀ ਸੀ, ਜਿਸ ਨੇ ਪੂਰਨ ਮਰਦ ਦੇ ਚੇਲੇ ਨੂੰ ਜਨਮ ਦਿੱਤਾ। ਆਪ ਦੇ ਪਿਤਾ ਸ੍ਰੀ ਰਾਮਦੇਵ ਭਾਰਦਵਾਜੀ ਰਾਜੂਪਤ, ਅਗਨੀ ਕੁਲ ਗੋਤਰ ਦੇ ਘਰ ਐਤਵਾਰ ਕੱਤਕ ਸੁਦੀ 13 ਸੰਮਤ 1727 ਬਿਕ੍ਰਮੀ ਅਨੁਸਾਰ 16 ਅਕਤੂਬਰ 1670 ਈਸਵੀ ਨੂੰ ਹੋਇਆ।



## ਬੈਂਤ

**ਹੋਇਆ ਜਨਮ ਸੁਲੱਖਣੀ ਘੜੀ ਅੰਦਰ,**
**ਬੰਦਾ ਮਾਤ ਸੁਲੱਖਣੀ ਜਾਇਆ ਏ।**
**ਰਾਮਦੇਵ ਰਾਜਪੂਤ ਸੁਸ਼ੀਲ ਬਾਂਕਾ,**
**ਭਾਰਦਵਾਜ ਦਾ ਗੋਤਰ ਕਹਾਇਆ ਏ।**
**ਪਿੰਡ ਖ਼ਾਸ ਰਾਜੌਰੀ ਕਸ਼ਮੀਰ ਸੂਬਾ,**
**ਇਲਾਕਾ ਪੁਣਛ ਦਾ ਖ਼ਾਸ ਸੁਹਾਇਆ ਏ।**
**ਕਾਲੀ ਰਾਤ ਸੀ ਸ਼ੂਕਦੀ ਕਹਿਰ ਅੰਦਰ,**
**ਤਦੋਂ ਬਣ ਲਾਲੀ ਕੋਈ ਆਇਆ ਏ।**
**ਸਤਰਾਂ ਸੌ ਸਤਾਈ ਦਾ ਸਾਲ ਅੱਧਾ,**
**ਤੇਰਾਂ ਕੱਤਕੋਂ ਬਿਕਰਮੀ ਜਾਨ ਸੁਣ ਲਉ।**
**ਸ਼ੁਭ ਕਰਮਾਂ ਦੀ ਹੋਈ ਬਰਸਾਤ ਵਾਹਵਾ,**

ਚੰਗੇ ਗੁਣਾਂ ਦਾ ਵਧਿਆ ਮਾਣ ਸੁਣ ਲਉ।
ਚੇਹਰਾ ਨੂਰ ਭਰਿਆ ਤੱਕ ਮਾਪਿਆਂ ਨੇ,
ਸੱਦ ਜੋਤਸ਼ੀ ਨਾਲ ਵਿਚਾਰ ਕੀਤੀ।
ਲਛਮਣ ਦੇਵ ਧਰਾਇਆ ਫਿਰ ਨਾਮ ਪੂਰਾ,
ਸ਼ੁਭ ਕਰਮਾਂ ਦੀ ਲੜੀ ਤਿਆਰ ਕੀਤੀ।
ਹੋਣਹਾਰ ਬਾਲਕ ਹੋਣਹਾਰ ਹੋਇਆ,
ਉਮਰ ਬਾਲਪੁਣੇ ਦੀ ਪਾਰ ਕੀਤੀ।
ਪਿਆ ਸ਼ੌਕ ਸ਼ਿਕਾਰ ਦੇ ਖੇਡਣੇ ਦਾ,
ਭੱਥਾ ਤੀਰਾਂ ਦਾ ਹੱਥ ਤਲਵਾਰ ਕੀਤੀ।
ਇਕ ਦਿਨ ਜਾਂ ਹਰਨ ਨੂੰ ਤੀਰ ਲਾਇਆ,
ਕਰਮ ਗਤੀ ਨੇ ਖੇਲ ਵਰਤਾ ਦਿੱਤਾ।
ਨਰ ਨਹੀਂ ਇਹ ਮਾਦਾ ਸੀ ਤੜਪ ਰਹੀ,
ਚੁਕਿਆ ਸ਼ੌਕ ਤੋਂ, ਜਾ, ਦਿਲ ਧੜਕਾ ਦਿੱਤਾ।
ਬੱਚੇ ਦੋ ਨਿਕਲੇ ਰੋਂਦੀ ਕੁੱਖ ਅੰਦਰੋਂ,
ਵੇਖ ਉਹਨਾਂ ਨੂੰ ਚਿੱਤ ਵਿਸਮਾਉਣ ਲੱਗਾ।
ਤੜਫ ਤੜਫ ਕੇ ਦੋਵੇਂ ਪ੍ਰਾਣ ਦੇ ਗਏ,
ਮੰਜ਼ਰ ਵੇਖ ਕੇ ਡਾਢਾ ਪਛਤਾਉਣ ਲੱਗਾ।
ਲੱਗੀ ਦਿਲ 'ਤੇ ਸੱਟ ਤੇ ਗੁੱਮਰ ਟੁੱਟਾ,
ਚਿੱਤ ਕਰੁਣਾ ਦੇ ਨਾਲ ਭਰਾਉਣ ਲੱਗਾ।
ਝੂਠੀ ਦੁਨੀਆਂ ਦੀ ਆਈ ਤਸਵੀਰ ਸਾਹਵੇਂ,
ਮਨ ਵਿਚ ਵੈਰਾਗ ਦੇ ਆਉਣ ਲੱਗਾ।
ਘਰ ਛੱਡ ਕੇ ਹੋ ਫ਼ਕੀਰ ਟੁਰਿਆ,
ਮੂੰਹ ਤੀਰਥਾਂ ਵੱਲ ਰਖਾਏ ਵਾਹਵਾ।
ਹੋਇ ਸੰਗ ਬੈਰਾਗੀ ਜਾਨਕੀ ਦੇ,
ਸਾਧਪੁਣੇ ਦਾ ਸਵਾਂਗ ਰਚਾਏ ਵਾਹਵਾ।
ਮੱਧਰ ਦੇਸ਼ ਪੰਜਾਬ ਵਿਚ ਆਣ ਪਹੁੰਚਾ,
ਰਾਮ ਥੰਮਣ 'ਚ ਡੇਰਾ ਟਿਕਾਇਆ ਈ।
ਹਰੀਦਾਸ ਮਹਾਤਮਾ ਸਾਧ ਪੂਰਾ,
ਮੰਤਰ ਸਾਧਨਾਂ ਤਾਈਂ ਸਿਖਾਇਆ ਈ।
ਲਛਮਣ ਬਾਲਾ ਤੇ ਦਾਸ ਨਰੈਣ ਉਥੇ,

ਚੌਹਾਂ ਨਾਵਾਂ ਮਸ਼ਹੂਰ ਕਰਾਇਆ ਈ।
ਰਿੱਧੀਆਂ ਸਿੱਧੀਆਂ ਨੂੰ ਕਰ ਬੇਅੰਤ ਕੱਠਾ,
ਦੁਨੀਆਂ ਸੋਧਣੇ ਨੂੰ ਚਿੱਤ ਚਾਹਿਆ ਈ।
ਕਰਕੇ ਹਵਾ ਤੂਫ਼ਾਨ ਦੀ ਪੰਡ ਕੱਠੀ,
ਸਿੱਧ ਲੋਣੀਆਂ ਪੈਰ ਟਿਕਾ ਦਿੱਤਾ।
ਔਘੜ ਨਾਥ ਮਹੰਤ ਦੀ ਕਰੀ ਸੇਵਾ,
ਜਿਸ ਨੇ ਰੂਹ ਤੋਂ ਸ਼ਿੱਧ ਬਣਾ ਦਿੱਤਾ।
ਦਿੱਤੀ ਵਿਦਿਆ ਸਾਧ ਨੇ ਖ਼ੂਬ ਚੰਗੀ,
ਨਾਲੇ ਯੋਗਾਂ ਦੇ ਭੇਦ ਸਮਝਾਏ ਭਾਈ।
ਸੈਂਤੀ ਸਾਲ ਦੀ ਉਮਰ ਬਤੀਤ ਹੋਈ,
ਯੋਗੀ ਰਾਜ ਫਿਰ ਵੱਡਾ ਅਖਵਾਏ ਭਾਈ।
ਕਰਾਮਾਤ ਦਾ ਰੱਖ ਗੁਮਾਨ ਡਾਢਾ,
ਫਿਰ ਤੀਰਥੀਂ ਡੰਕੇ ਵਜਵਾਇ ਭਾਈ।
ਯੋਗੀ ਰਾਜ ਨੂੰ ਮੂਲ ਪ੍ਰਵਾਹ ਨਾਹੀਂ,
ਅੱਖ ਥੱਲੇ ਨਾ ਕਿਸੇ ਲਿਆਏ ਭਾਈ।
ਅੰਤ ਸਿੱਧੀਆਂ ਦੇ ਲੱਖਾਂ ਹੀ ਖੇਲ ਕਰਦਾ,
ਡੇਰਾ ਆਣ ਗੋਦਾਵਰੀ ਲਾਂਵਦਾ ਜੀ।
ਹੋਇਆ ਮੇਲ ਦਸਮੇਸ਼ ਦੇ ਨਾਲ ਉਹਦਾ,
'ਅਜ਼ਾਦ' ਬੀਤਿਆ ਹਾਲ ਸੁਣਾਂਵਦਾ ਜੀ।

ਆਪ ਜੀ ਸੰਪੰਨ ਪਰਿਵਾਰ ਵਿਚੋਂ ਸਨ। ਅਗਨੀ ਕੁਲ ਹੋਣ ਕਾਰਨ ਆਪ ਜਨਮ ਤੋਂ ਹੀ ਕਸ਼ੱਤਰੀ ਨੂਰ ਦੇ ਨਾਲ ਸਰਾਬੋਰ ਸੀ। ਆਪ ਦੇ ਚੇਹਰੇ ਦਾ ਨੂਰ ਡੁੱਲ੍ਹ-ਡੁੱਲ੍ਹ ਪੈਂਦਾ। ਉਵੇਂ ਇਹ ਪਹਾੜਾਂ ਦੀ ਗੋਦ ਵਿਚ ਵੱਸਿਆ ਇਲਾਕਾ ਕੁਦਰਤੀ ਸੁੰਦਰਤਾ ਦਾ ਬੇ-ਜੋੜ ਨਮੂਨਾ ਹੈ। ਖ਼ੈਰ, ਆਪ ਜੀ ਨੇ ਬਚਪਨ ਵਿਚ ਹੀ ਸ਼ਸਤਰ ਵਿਦਿਆ ਵਿਚ ਨਿਪੁੰਨਤਾ ਹਾਸਲ ਕਰ ਲਈ। ਘਿਰਦੀ ਹੋਈ ਮੱਸ ਤੇ ਜਵਾਨੀ ਦੇ ਜੋਸ਼ ਅਰ ਜਜ਼ਬਾਤਾਂ ਨੇ ਆਪ ਦੇ ਅੰਦਰ ਜੋਸ਼ੀਲੇ ਭਾਂਬੜ ਬਾਲੇ ਹੋਏ ਸਨ। ਆਪ ਜੰਗਲਾਂ ਵਿਚ ਖੌਰੂ ਪਾਉਂਦੇ, ਸ਼ਿਕਾਰ ਖੇਡਦੇ, ਖੂੰਖ਼ਾਰ ਜਾਨਵਰਾਂ ਦਾ ਸ਼ਿਕਾਰ ਕਰਦੇ। ਜਦੋਂ ਕਦੇ ਕੋਈ ਬਾਣ ਆਦਮਖ਼ੋਰ ਸ਼ੇਰ ਦਾ ਜਬੜਾ ਤੋੜਦਾ ਤਾਂ ਉਹਨਾਂ ਦਾ ਕਸ਼ੱਤਰੀ ਹਿਰਦਾ ਫ਼ਖ਼ਰ ਵਿਚ ਪ੍ਰਫੁੱਲਤ ਹੋ ਉਠੰਦਾ। ਇਕ ਦਿਨ ਉਹਨਾਂ ਕਿਸੇ ਜਾਨਵਰ ਨੂੰ ਚੰਚਲਤਾ ਕਰਦਿਆਂ ਮਹਿਸੂਸ ਕੀਤਾ ਤਾਂ ਇਕ ਸ਼ਬਦ ਭੇਦੀ ਬਾਣ ਚਲਾ ਕੇ ਜੀਵ ਨੂੰ ਸ਼ਾਂਤ ਕਰ ਦਿੱਤਾ। ਸ਼ਿਕਾਰੀ ਸੁਭਾਅ ਅਨੁਸਾਰ ਜਦੋਂ ਸ਼ਿਕਾਰ

ਦੇ ਕਰੀਬ ਆਇਆ ਤਾਂ ਉਹਨਾਂ ਦੀਆਂ ਅੱਖਾਂ ਨੇ ਜੋ ਮੰਜ਼ਰ ਵੇਖਿਆ, ਉਹ ਬੜਾ ਦਿਲ-ਚੀਰਵਾਂ ਸੀ। ਉਹਦੇ ਸਾਹਮਣੇ ਇਕ ਗਰਭਵਤੀ ਹਿਰਣੀ ਆਖ਼ਰੀ ਸਾਹਾਂ 'ਤੇ ਤੜਪ ਰਹੀ ਸੀ। ਜਿਸ ਦੀਆਂ ਖ਼ੁਸ਼ਕ, ਉਦਾਸ ਤੇ ਪੀੜਾਂ ਭਰੀਆਂ ਅੱਖਾਂ ਅਕਾਸ਼ ਵੱਲ ਖੁੱਲ੍ਹ ਕੇ ਸਾਜਣਹਾਰੇ ਤੋਂ ਇਨਸਾਫ਼ ਮੰਗ ਰਹੀਆਂ ਨਜ਼ਰ ਆਈਆਂ। ਆਪ ਦੇ ਚੇਹਰੇ 'ਤੇ ਮੌਤ ਵਰਗੀ ਚੁੱਪ ਛਾ ਗਈ। ਅੱਖਾਂ ਸਾਹਮਣੇ ਚਾਕ ਕੀਤੇ ਹਿਰਣੀ ਦੇ ਪੇਟ ਅੰਦਰ ਦੋ ਬੱਚੇ ਮਾਂ ਦੀ ਮਮਤਾ ਤੋਂ ਵਾਂਝੇ ਸੰਸਾਰ ਦੀ ਰੌਸ਼ਨੀ ਨੂੰ ਤਰਸਦੇ ਤੜਫ ਤੜਫ ਕੇ ਮਰ ਗਏ। ਆਪ ਦਾ ਹਿਰਦਾ ਕਰੁਣਾ ਅੰਦਰ ਡੁੱਬ ਗਿਆ। ਬੜਾ ਅਫ਼ਸੋਸ ਮਹਿਸੂਸ ਹੋਇਆ। ਉਸ ਦੇ ਕੰਨਾਂ ਵਿਚ ਜਿਵੇਂ ਕੋਈ ਸਾਜਣਹਾਰੇ ਦਾ ਪੈਗਾਮ ਸੁਣਾ ਰਿਹਾ ਸੀ। ਜਿਵੇਂ :

**ਏਕ ਮੁਠੀ ਭਰ ਅੰਬਾਰ ਮਿਲ ਗਿਆ ਤੋ ਕਿਆ ਹੂਆ,**
**ਲਿਖ ਦੀਏ ਹੈਂ ਗੁਨਾਹ ਖ਼ਾਲਕ ਨੇ ਤੇਰੇ ਹਿਸਾਬ ਮੇਂ।**

ਬੇਜ਼ੁਬਾਨਾਂ ਨੂੰ ਮਾਰਨਾ ਬਹਾਦਰੀ ਨਹੀਂ, ਐ ਹੋਸਿਆਰੇ ਗੱਭਰੂ, ਕੀ ਇਹ ਨਿਆਂ ਹੈ ? ਨਹੀਂ, ਇਹ ਪਾਪ ਹੈ, ਘੋਰ ਪਾਪ। ਪਸਚਾਤਾਪ ਵਿਚ ਤਪਦੇ ਲਛਮਣ ਦੇਵ ਨੇ ਤੀਰਾਂ ਦਾ ਭੱਥਾ ਧਰਤੀ 'ਤੇ ਵਗਾਹ ਮਾਰਿਆ। ਕਮਾਨ ਦੀ ਰੇਸ਼ਮੀ ਤੰਦੀ ਕਟਾਰ ਨਾਲ ਕੱਟ ਦਿੱਤੀ। ਕਮਾਨ ਦਾ ਮਜ਼ਬੂਤ ਢਾਂਚਾ ਕੜਕਾ ਦਿੱਤਾ। ਖੰਜਰ ਦਾ ਫਲ ਤੋੜ ਕੇ ਸ਼ਿਕਾਰੀ ਲਿਬਾਸ ਸਮੇਤ ਫੂਕ ਦਿੱਤਾ। ਹਿਰਦੇ ਵਿਚ ਸਦਾ ਰਹਿਣ ਵਾਲੀ ਉਦਾਸੀ ਧਾਰ ਲਈ। ਸ਼ਿਕਾਰੀ ਯੋਧੇ ਨੇ ਹਿੰਸਾ ਦਾ ਧਰਮ ਤਿਆਗ ਕੇ ਬੈਰਾਗੀ ਬਾਣਾ ਧਾਰ ਲੈਣ ਦੀ ਠਾਣ ਲਈ। ਕੀ ਕੋਈ ਇਕ ਘਟਨਾ ਮਨੁੱਖ ਦਾ ਸੁਭਾਅ ਬਦਲ ਸਕਦੀ ਹੈ ? ਜੀ ਹਾਂ।

**ਏਕ ਪਲਕ ਮੇਂ ਬਦਲ ਸਕਦਾ ਹੈ ਅਜ਼ਾਦ ਜੀਵਨ-ਏ-ਗਰਦਿਸ਼**
**ਗਰ ਯੋ ਪਾਕਿ ਖ਼ੁਦਾ ਸੇ ਮਿਲ ਜਾਏ।**
**ਤੌਬਾ ਗੁਨਾਹ ਸੇ ਹੋਂ, ਔਰ ਫ਼ਰਿਆਦੇਂ ਦਿਲ ਮੇਂ ਸੰਜੋ,**
**ਤੋ ਫਤਹਿਯਾਨੀ ਸੇ ਸ਼ਿਕਸ਼ਤਾ-ਏ-ਤਕਦੀਰੇਂ ਬਦਲ ਜਾਏਂ।**

ਜਾਂ

**ਮਨ ਕੇ ਬਿਗਾੜ ਸੇ ਬਿਗੜਤਾ ਹੈ ਆਦਮੀ,**
**ਜਿਸ ਨੇ ਇਸੇ ਸੰਵਾਰਾ ਵੁਹੀ ਸੰਭਲ ਗਿਆ।**

ਇਕ ਹਿਰਣੀ ਦੀ ਮੌਤ ਨੇ ਗੱਭਰੂ ਦੇ ਅੰਦਰ ਬੇਓੜਕ ਤਬਦੀਲੀ ਲਿਆ ਦਿੱਤੀ। ਕਾਸ਼! ਉਸ ਵਕਤ ਯੋਧੇ ਨੂੰ ਕੋਈ ਦੱਸ ਸਕਦਾ ਕਿ ਬਹਾਦਰ, ਭੁਲੇਖੇ ਵਿਚ ਹੋਏ ਸ਼ਿਕਾਰ ਨੇ (ਜਾਣ ਬੁਝ ਕੇ ਹਿਰਣੀ ਨੂੰ ਤੀਰ ਨਹੀਂ ਮਾਰਿਆ, ਸਗੋਂ ਕਿਸੇ ਖ਼ੂੰਖ਼ਾਰ ਸ਼ੇਰ ਚਿਤਰਾ ਸਮਝ ਕੇ ਵਾਰ ਕੀਤਾ ਸੀ, ਸ਼ਾਇਦ ਗੱਭਰੂ ਮਾਸਾਹਾਰੀ

ਜਾਨਵਰਾਂ ਨੂੰ ਮਾਰਨ ਦਾ ਅਭਿਆਸੀ ਸੀ) ਤੈਨੂੰ ਵੈਰਾਗ ਧਾਰਨ ਤੇ ਮਜਬੂਰ ਕਰ ਦਿੱਤੈ। ਕੀ ਤੈਨੂੰ ਪਤਾ ਹੈ ਕਿ ਤੇਰੇ ਭਾਰਤ ਵਿਚ ਰੜੇ ਮੈਦਾਨ ਅੰਦਰ ਲੱਖਾਂ ਹੀ ਅਬਲਾ ਔਰਤਾਂ ਨੂੰ ਜ਼ਿਬ੍ਹਾ ਕੀਤਾ ਜਾਂਦਾ ਹੈ। ਜੰਗਲੀ ਹਿਰਣੀਆਂ ਤੋਂ ਵੀ ਵੱਧ ਸਤਾ ਕੇ ਪੇਟ ਚਾਕ ਕੀਤੇ ਜਾਂਦੇ ਹਨ। ਸ਼ਰੇ-ਬਜ਼ਾਰ ਜ਼ੁਲਮੀ ਕਟਾਰੀਆਂ ਨਾਲ ਦਿਲ ਪਾੜੇ ਜਾ ਰਹੇ ਨੇ। ਸੰਭਲ! ਤੈਨੂੰ ਸ਼ਿਕਾਰੀ ਲਿਬਾਸ ਨਹੀਂ, ਸਗੋਂ ਯੋਧੇ ਦਾ ਕਵਚ ਪਹਿਨ ਕੇ ਜ਼ਾਲਮ ਦੇ ਤੀਰ ਤੋੜਨੇ ਚਾਹੀਦੇ ਹਨ। ਅਫ਼ਸੋਸ! ਕੋਈ ਵੀ ਐਸਾ ਨਾ ਮਿਲਿਆ, ਜੋ ਬਰੂਦ ਦੇ ਪਹਾੜ ਨੂੰ ਅੱਗ ਦੇ ਸਕਦਾ (ਸਿਵਾਏ ਦਸਮੇਸ਼ ਦੇ) ਬਹਿਰਹਾਲ ਜੋਸ਼ੀਲਾ ਗੱਭਰੂ ਯੋਧਾਗੀਰੀ ਤੋਂ ਉਲਟ ਕੇ ਵੈਰਾਗਵਾਨ ਹੋ ਗਿਆ। ਘਟਨਾ ਤੋਂ ਉਪਰਾਮ ਹੋ ਕੇ ਬੈਰਾਗੀ ਮਤ ਧਾਰਨ ਕਰਨ ਲਈ, ਘਰ ਤੋਂ ਰਵਾਨਾ ਹੋ ਟੁਰਿਆ। ਸਥਾਨਕ ਸਾਧੂ ਜਾਨਕੀ ਦਾਸ ਦੇ ਮੇਲ ਨੇ ਆਪ ਨੂੰ ਸਾਧੂਪੁਣੇ ਦੀ ਜਾਗ ਲਾ ਦਿਤੀ। ਇਥੋਂ ਆਪ ਪੱਛਮੀ ਪੰਜਾਬ ਰਾਮ ਥੰਮਣ ਦੇ ਡੇਰੇ ਪੁਜੇ, ਜਿਥੇ ਸਾਧੂ ਹਰੀਦਾਸ ਦੀ ਸ਼ਗਿਰਦੀ ਪ੍ਰਾਪਤ ਹੋਈ। ਇਥੇ ਆਪ ਦੇ ਦੋ ਨਾਮ ਮਸ਼ਹੂਰ ਹੋਏ—ਬਾਲਾ ਲਛਮਣ ਤੇ ਨਰਾਇਣ ਦਾਸ ਸਿੱਧ ਅਖਵਾਇਆ।

ਪੰਜਾਬ (ਪਾਕਿਸਤਾਨ) ਛੱਡ ਕੇ ਸਿੱਧ ਲੋਣੀਆਂ ਦੇ ਡੇਰੇ, ਜਿਸ ਦਾ ਪ੍ਰਸਿੱਧ ਨਾਮ ਔਘੜ ਨਾਥ ਸੀ, ਨੂੰ ਜਾ ਮਿਲਿਆ। ਸਿੱਧ ਔਘੜ ਨਾਥ ਨੇ ਰਹੀ-ਸਹੀ ਕਸਰ ਪੂਰੀ ਕਰ ਦਿੱਤੀ, ਖੰਡੀ ਬ੍ਰਹਿਮੰਡੀ ਵਿਦਿਆ ਦੇ ਕੇ ਉੱਤਮ ਸਿੱਧ ਅਖ਼ਤਿਆਰ ਕਰ ਦਿੱਤਾ। ਇਵੇਂ ਪਹਾੜਾਂ, ਜੰਗਲਾਂ, ਜੂਹਾਂ, ਬੇਲਿਆਂ ਵਿਚ ਵਿਚਰਦਾ, ਪਰਬਤਾਂ ਦੀਆਂ ਸਿਖ਼ਰਾਂ 'ਤੇ ਆਤਮਕ ਟੋਹਾਂ ਲੋਚਦਾ, ਸੈਂਕੜੇ ਰਿੱਧੀਆਂ-ਸਿੱਧੀਆਂ ਪ੍ਰਾਪਤ ਕਰਦਾ, ਨੰਦੇੜ ਗੋਦਾਵਰੀ ਦੇ ਕੰਢੇ ਪੁੱਜ ਗਿਆ। ਚੰਗਾ ਆਲੀਸ਼ਾਨ ਸਥਾਨ ਨਿਯੁਕਤ ਕਰ ਕੇ ਸ਼ਾਹੀ ਠਾਠ ਬਣਾ ਕੇ ਬੈਠ ਗਿਆ। ਸੁੰਦਰ ਬਾਰਾਂਦਰੀ[1] ਤੇ ਬਾਗ, ਅਨੇਕਾਂ ਚੇਲੇ ਚਾਟੜੇ ਬਣਾ ਕੇ ਬਾਦਸ਼ਾਹਾਂ ਵਰਗੀ ਸ਼ਾਨ ਕਾਇਮ ਕਰ ਲਈ। ਪਾਠ ਪੂਜਾ ਵੀ ਹਮੇਸ਼ਾ ਹੁੰਦੀ ਰਹਿੰਦੀ। ਇਰਦ ਗਿਰਦੇ ਦੇ ਲੋਕ ਸਾਧ ਦੀਆਂ ਅਜ਼ਮਤਾਂ ਤੋਂ ਭੈ-ਭੀਤ ਹੋ ਕੇ ਮੁਰੀਦ ਬਣ ਗਏ। ਕਰਾਮਾਤਾਂ ਦਾ ਵਿਜੈ ਸਤੰਭ ਗੱਡ ਕੇ ਨਾਮਵਰੀ ਹਾਸਲ ਕਰ ਲਈ। ਇਥੋਂ ਦੇ ਅਫ਼ਸੋਸੇ ਹੋਏ ਲੋਕ ਬੈਰਾਗੀ ਦੇ ਚਮਤਕਾਰਾਂ ਸਾਹਵੇਂ ਖ਼ੌਫ਼ਜ਼ਦਾ ਹੋ ਗਏ। ਮਗਰ ਐਨਾ ਕੁਝ ਹੋਣ ਦੇ ਬਾਵਜੂਦ ਵੀ ਸਾਧੂ ਮਾਯੂਸ ਦਾ ਮਾਯੂਸ ਹੀ ਰਿਹਾ। ਉਹ ਜਿਸ ਚੀਜ਼ ਨੂੰ ਪਾਉਣ ਲਈ ਵੈਰਾਗੀ ਹੋਇਆ, ਉਹ ਚੀਜ਼ ਉਸ ਤੋਂ ਕੋਹਾਂ ਦੂਰ ਸੀ। ਉਹ ਚੀਜ਼ ਸੀ, ਆਤਮਿਕ ਸ਼ੀਤਲਤਾ। ਭਾਵੇਂ

1. ਬਾਰਾਂਦਰੀ ਤੇ ਹੋਰ ਯਾਦਗਾਰੀ ਮਕਾਨਾਂ ਦੇ ਅੱਜ ਨਿਸ਼ਾਨ ਮੌਜੂਦ ਨਹੀਂ ਹਨ। ਲੱਗਦਾ ਹੈ ਕਿ ਬੀਤੇ ਸਮੇਂ ਅੰਦਰ ਮੁਸਲਮਾਨਾਂ ਨੇ ਡੇਰਾ ਤਬਾਹ ਕਰ ਦਿੱਤਾ ਹੋਵੇਗਾ। (ਅਜ਼ਾਦ)

ਬੇਓੜਕ ਸਿੱਧੀਆਂ ਪ੍ਰਾਪਤ ਹੋ ਗਈਆਂ ਸਨ, ਜਿਹਨਾਂ ਕਾਰਨ ਗੁਮਾਨ, ਮਾਨ ਪੈਦਾ ਹੋ ਗਿਆ, ਪਰੰਤੂ ਉਸ ਚੀਜ਼ ਦੀ ਤਲਾਸ਼ ਅਜੇ ਵੀ ਜਾਰੀ ਸੀ। ਬਾ-ਦਸਤੂਰ ਅੰਦਰ ਖੋਹ ਪੈਂਦੀ ਤਾਂ ਉਹ ਸਹਿਮ ਜਾਂਦਾ ਤੇ ਕਹਿੰਦਾ:

## ਰੂਬਾਈ

**ਕੋਈ ਆਏਗਾ ਜਿਸ ਦਰਦ ਮੇਰ ਦਿਲ ਦਾ ਕਮ ਹੈ ਕਰਨਾ।**
**ਮੇਰੇ ਉਡੀਕਦੇ ਖ਼ੁਸ਼ਕ ਨੇਤਰਾਂ ਨੂੰ ਪਿਆਰ ਦੇ ਨਾਮ ਹੈ ਕਰਨਾ।**
**ਦੇ ਕੇ ਦਰਸ ਉਸ ਮੈਨੂੰ ਤਾਕਤ ਦੇ ਆਪਣੇ ਨੂਰ ਦੀ,**
**ਝੁਕਾ ਕੇ 'ਅਜ਼ਾਦ' ਉਹਦੇ ਚਰਨੀਂ ਸੀਸ,**
**ਮੈਂ ਆਪਣਾ ਗ਼ਮ ਦੂਰ ਹੈ ਕਰਨਾ।**

ਚਿਰਾਂ ਦੀ ਉਡੀਕ ਖ਼ਤਮ ਹੋਈ, ਉਹਦੀ ਭਟਕਦੀ ਹੋਈ ਆਤਮਾ ਨੂੰ ਬਰਫ਼ਾਂ ਵਾਂਗ ਠਾਰਨ ਲਈ, ਬੁਝ ਚੁਕੀ ਜੀਵਨ ਚੰਗਿਆੜੀ ਨੂੰ ਸੁਲਗਾਣ ਵਾਸਤੇ ਕੋਈ ਇਥੇ ਆ ਪਹੁੰਚਿਆ।



## ਫਿਰਨਾ ਛੰਦ

ਕਲਗੀਆਂ ਵਾਲੇ ਸੱਚੇ ਸ਼ਾਹ ਨਰੇਸ਼ ਜੀ।
ਪੁੱਤਰਾਂ ਦੇ ਦਾਨੀ ਗੁਰੂ ਦਸਮੇਸ਼ ਜੀ।
ਪਹੁੰਚ ਗਏ ਨੰਦੇੜ ਦੁਖੀਆਂ ਨੂੰ ਤਾਰਨੇ।
ਜਾਂਦੀ ਏ ਧਰਤ ਲੱਖਾਂ ਵਾਰੀ ਵਾਰਨੇ।
ਕਰਦੇ ਦੀਦਾਰ ਸੈਂਕੜੇ ਮੁਰੀਦ ਨੇ।
ਲੱਖ ਵਾਰ ਚਰਨੀਂ ਝੁਕਾਂਦੇ ਸੀਸ ਨੇ।
ਨੂਰ ਨੂਰ ਹੋ ਗਈ ਧਰਤ ਸਾਰੀ ਏ।
ਕਲਗੀ ਨੂਰਾਨੀ ਖ਼ੁਸ਼ਬੋ ਖਿਲਾਰੀ ਏ।
ਸਿੰਘ ਪੰਜੀ ਤੀਹ ਲੈ ਇਧਰੇਂ ਧਾਂਵਦੇ।
ਸਾਧ ਵਾਲੇ ਡੇਰੇ 'ਚ ਚਰਨ ਪਾਂਵਦੇ।
ਸਿੰਘਾਂ ਵੜ ਡੇਰੇ 'ਚ ਖਰੂਦ ਪਾਇਆ ਈ।
ਵੇਖ ਕੇ ਦ੍ਰਿਸ਼ ਸਾਧ ਘਬਰਾਇਆ ਜੀ।
ਦੁਖੀਆਂ ਦੇ ਵਾਲੀ ਨੇ ਪਲੰਘ ਮੱਲਿਆ।
ਵੇਖ ਕੇ ਕਲੇਜਾ ਸਾਧ ਵਾਲਾ ਹੱਲਿਆ।

ਮਾਤਾ ਸਾਹਿਬ ਕੌਰ—121

ਗੁਰੂ ਪ੍ਰਕਾਸ਼ ਡੇਰੇ ਗਿਆ ਫੈਲ ਸੀ।
ਸ਼ੇਰ ਵਾਲਾ ਰੂਪ ਵੇਖ ਗਿਆ ਦੈਹਲ ਸੀ।
ਗਿਆ ਸਾਧੂ ਬੀਰ ਦਾ ਕਲੇਜਾ ਵਿੱਧਿਆ।
ਹੋ ਕੇ ਨਿਮਾਣਾ ਚਰਨਾਂ 'ਤੇ ਡਿੱਗਿਆ।
ਕੰਬ ਰਹੇ ਸੀ ਬੁੱਲ੍ਹ ਯਾਰੋ, ਬੇ-ਅਵਾਜ਼ ਨੇ।
ਵੱਜ ਰਹੇ ਨੇ ਜਿਵੇਂ ਖ਼ੁਸ਼ੀ ਵਿਚ ਸਾਜ਼ ਨੇ।
ਟੁੱਟ ਗਿਆ ਬਲ ਹੋਇਆ ਦਿਲਗੀਰ ਜੀ।
ਕਹਿੰਦਾ ਮੈਨੂੰ ਚਰਨੀਂ ਲਗਾਉ ਪੀਰ ਜੀ।
ਟੁੱਟ ਗਈ ਏ ਧੀਰ ਹੁਣ ਤੇ 'ਅਜ਼ਾਦ' ਦੀ।
ਹੋ ਗਈ ਅਵਾਜ਼ ਬੰਦ ਟੁੱਟੇ ਸਾਜ਼ ਦੀ।
ਆਖਦਾ ਸੀ ਤਾਂਘ ਮੈਨੂੰ ਤੇਰੇ ਪਿਆਰ ਦੀ।
ਆਉਂਦੀ ਸੀ ਯਾਦ ਦੁਖੀਆਂ ਦੇ ਯਾਰ ਦੀ।
ਜੁਗਾਂ ਮੁਰਝਾਏ ਫੁੱਲ ਬਾਗੀਂ ਹੱਸਦੇ।
ਸੁਣ ਕੇ ਹਜ਼ੂਰ ਨਿੰਮ੍ਹਾ ਨਿੰਮ੍ਹਾ ਹੱਸਦੇ।

ਬਾਦਸ਼ਾਹ ਦਰਵੇਸ਼ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮੱਘਰ 1764 ਬਿਕ੍ਰਮੀ ਅਨੁਸਾਰ ਨਵੰਬਰ 1707 ਨੂੰ ਨੰਦੇੜ[1] ਪੁੱਜ ਗਏ। ਤਖ਼ਤ ਸ੍ਰੀ ਅਬਚਲ ਨਗਰ ਵਾਲੇ ਸਥਾਨ 'ਤੇ ਆਪ ਨੇ ਡੇਰਾ ਕਰ ਲਿਆ। ਦੱਸਿਆ ਜਾਂਦਾ ਹੈ ਕਿ ਸੰਤ ਜੈਤ ਰਾਮ ਵਰਗਿਆਂ ਮਹਾਂਪੁਰਖਾਂ ਨੇ ਹਜ਼ੂਰ ਨੂੰ ਇਸ ਇਲਾਕੇ ਵਿਚ ਜਾਣ ਤੋਂ ਵਰਜਿਆ ਸੀ। ਕਾਰਨ! ਮਾਧੋ ਦਾਸ[2] ਮਹਾਨ ਕਰਾਮਾਤੀ ਹੰਕਾਰੀ ਪੁਰਸ਼ ਹੈ। ਆਏ ਗਏ ਸੰਤਾਂ ਮਹਾਂਪੁਰਸ਼ਾਂ ਦਾ ਉਪਹਾਸ ਕਰ ਕੇ ਬੇਇਜ਼ਤ ਕਰਦਾ ਹੈ। ਤਾਂ ਹਜ਼ੂਰ ਨੇ ਕਿਹਾ:

"ਜੈਤ ਰਾਮ ਜੀ, ਅਸਾਂ ਗਰੂਰ-ਬਰਦਾਰਾਂ ਦਾ ਗਰੂਰ ਹੀ ਤਾਂ ਕਾਫ਼ੂਰ ਕਰਨਾ

1. ਨੰਦੇੜ ਦੀ ਧਰਤੀ 'ਤੇ ਕਿਸੇ ਸਮੇਂ 9 ਮਹਾਤਮਾਵਾਂ ਨੇ ਤਪ ਕੀਤਾ, ਜਿਸ ਦੇ ਕਾਰਨ ਇਸ ਇਲਾਕੇ ਦਾ ਨਾਮ ਨੌਂ ਨੰਦ ਪਿਆ ਦੱਸਿਆ ਜਾਂਦਾ ਹੈ। ਕਈ ਇਹਿਾਸਕਾਰ ਕਲਗੀਧਰ ਨੂੰ 1708 ਵਿਚ ਨੰਦੇੜ ਪੁੱਜਿਆ ਦੱਸਦੇ ਹਨ ਮਗਰ ਬਰੀਕ ਖੋਜ ਕੀਤਿਆਂ ਇਹ ਗੱਲ ਸਿੱਧ ਹੁੰਦੀ ਹੈ ਕਿ ਆਪ 1707 ਦੇ ਅਖ਼ੀਰ ਵਿਚ ਇਥੇ ਆਏ। ਲਗਪਗ ਦਸ ਮਹੀਨੇ ਤੇ ਕੁਝ ਦਿਨ ਇਸ ਧਰਤੀ 'ਤੇ ਵਿਚਰ ਕੇ ਕੱਤਕ ਸੁਦੀ ਪੰਚਮੀ ਸੰਮਤ 1765 ਅਨੁਸਾਰ 7 ਅਕਤੂਬਰ 1708 ਨੂੰ ਸੱਚਖੰਡ ਪਿਆਨਾ ਕਰ ਗਏ।
2. ਔਘੜ ਨਾਥ ਪੰਚਵਟੀ ਦੇ ਡੇਰੇ ਦਾ ਮਹਾਤਮਾ ਸੀ। ਇਹ ਸਥਾਨ ਨਾਸਿਕ ਦੇ ਇਲਾਕੇ ਵਿਚ ਹੈ। ਮਾਧੋ ਦਾਸ ਨਾਮ ਇਥੇ ਹੀ ਰੱਖਿਆ ਗਿਆ। ਆਪ ਉਸ ਵਕਤ 21 ਸਾਲ ਦੀ ਉਮਰ ਵਿਚ ਸੀ, ਨੰਦੇੜ ਆਪ ਨੇ 16 ਸਾਲ ਗੁਜ਼ਾਰੇ। (ਅਜ਼ਾਦ)

ਹੈ। ਪਹਿਲੇ ਅਸੀਂ ਉਸ ਨੂੰ ਹੀ ਮਿਲਾਂਗੇ। ਇਥੇ ਮੁਕਾਮ ਕਰ ਕੇ ਇਕ ਦਿਨ ਆਪ ਵੈਸ਼ਨੂੰ ਵੈਰਾਗੀ ਦੇ ਡੇਰੇ ਪਹੁੰਚ ਗਏ। ਮਾਧੋ ਦਾਸ ਡੇਰੇ ਅੰਦਰ ਨਹੀਂ ਸੀ। ਸਤਿਗੁਰੂ ਤੇ ਸਿੰਘ ਡੇਰੇ ਅੰਦਰ ਕੀ ਵੇਖਦੇ ਹਨ ਕਿ ਤਰ੍ਹਾਂ-ਤਰ੍ਹਾਂ ਦੇ ਮਨਮੋਹਕ ਫੁੱਲ ਸਿਰਜਣਹਾਰ ਨੂੰ ਜੀ ਆਇਆਂ ਕਹਿ ਰਹੇ ਹਨ। ਫਲਾਂ ਨਾਲ ਝੂਮਰੇ ਰੁੱਖ ਕਿਸੇ ਦੇ ਪ੍ਰਤਾਪ ਦੀ ਗਵਾਹੀ ਭਰਦੇ ਨਜ਼ਰ ਆਏ। ਡੇਰੇ ਅੰਦਰ ਸੁੰਦਰ ਕੁਟੀਰ (ਭਵਨ) ਸੀ। ਉਸ ਅੰਦਰ ਸੱਜਿਆ ਹੋਇਆ ਪਲੰਘ ਵਿਛਿਆ ਵੇਖਿਆ। ਇਹ ਉਹ ਪਲੰਘ ਸੀ ਜਿਸ 'ਤੇ ਬੈਰਾਗੀ ਆਏ ਗਏ ਸਾਧੂ ਜਨਾਂ ਨੂੰ ਬਿਠਾਉਂਦਾ, ਫਿਰ ਹੱਤਕ ਕਰ ਕੇ ਹੱਸ ਪੈਂਦਾ। ਹਜ਼ੂਰ ਉਸ 'ਤੇ ਬਿਰਾਜਮਾਨ ਹੋ ਗਏ। ਉਸ ਦੇ ਚੇਲਿਆਂ ਨੇ ਹਜ਼ੂਰ ਨੂੰ ਵਰਜਿਆ ਤਾਂ ਸੱਚੇ ਸਾਹਿਬ ਨੇ ਕਿਹਾ ਕਿ ਅਸੀਂ ਇਸ ਡੇਰੇ ਦੇ ਸੁਆਮੀ ਨੂੰ ਮਿਲਣਾ ਹੈ। ਸ਼ਾਗਿਰਦਾਂ ਉੱਤਰ ਦਿੱਤਾ ਕਿ ਉਹ ਬਾਹਰ ਗਏ ਹੋਏ ਨੇ, ਦੇਰ ਨਾਲ ਮੁੜਨਗੇ। ਹਜ਼ੂਰ ਨੇ ਕਿਹਾ, ਛੁੱਧਾ ਸ਼ਾਂਤ ਕਰਨ ਲਈ ਲੰਗਰ ਛਕਾਉ। ਐਨਾ ਚਿਰ ਅਸੀਂ ਤੁਹਾਡੇ ਗੁਰੂ ਦਾ ਇੰਤਜ਼ਾਰ ਕਰਾਂਗੇ। ਚੇਲਿਆਂ ਨੇ ਕਿਹਾ, ਨਹੀਂ, ਐਸਾ ਅਸੀਂ ਨਹੀਂ ਕਰ ਸਕਦੇ, ਸਾਡੇ ਸੁਆਮੀ ਦੇ ਹੁਕਮ ਤੋਂ ਬਿਨਾ ਏਥੇ ਪੱਤਾ ਨਹੀਂ ਹਿੱਲਦਾ। ਜਦ ਤਕ ਉਹ ਭੋਜਨ ਨਾ ਕਰ ਲੈਣ, ਨਾ ਅਸੀਂ ਖ਼ੁਦ ਭੋਜਨ ਕਰ ਸਕਦੇ ਹਾਂ ਨਾ ਹੀ ਕਿਸੇ ਹੋਰ ਨੂੰ ਭੋਜਨ ਕਰਾ ਸਕਦੇ ਹਾਂ। ਸੁਣ ਕੇ ਸਤਿਗੁਰਾਂ ਨੇ ਵੇਖਿਆ ਕਿ ਸਾਧ ਨੇ ਡੇਰੇ ਅੰਦਰ ਬੱਕਰੇ ਬੱਕਰੀਆਂ ਪਾਲੀਆਂ ਹਨ। ਸਿੰਘਾਂ ਨੂੰ ਹੁਕਮ ਦਿੱਤਾ ਕਿ ਦੁਪਹਿਰ ਦਾ ਲੰਗਰ ਇਥੇ ਹੀ ਤਿਆਰ ਕੀਤਾ ਜਾਏ, ਨਾਲੇ ਸਾਧ ਨੂੰ ਸੇਕ ਲੁਆਇਆ ਜਾਏ। ਸਿੰਘਾਂ ਕੁਝ ਪਾਲਤੂ ਜਾਨਵਰ ਝਟਕਾ ਦਿੱਤੇ। ਸਿੰਘਾਂ ਬੇ-ਧੜਕ ਹੋ ਕੇ ਫਲ ਤੋੜੇ, ਚੇਲੇ ਸਿੰਘਾਂ ਦੀ ਚੜ੍ਹਤ ਵੇਖ ਕੇ ਡੇਰਾ ਖ਼ਾਲੀ ਕਰ ਕੇ ਹਰਨ ਹੋ ਗਏ। ਉਹਨਾਂ ਸਾਧ ਨੂੰ ਢੂੰਡਿਆ ਤੇ ਡੇਰੇ ਵਿਚਲੇ ਹਾਲ ਕਹਿ ਸੁਣਾਏ। ਸੁਆਮੀ, ਡੇਰੇ ਵਿਚ ਕੋਈ ਮਹਾਂ ਤੇਜਵੰਤ, ਮਹਾਂ ਬਲਕਾਰੀ, ਮਹਾਂਪੁਰਖ ਆਣ ਪ੍ਹੁੱਜਿਆ ਹੈ। ਉਸ ਨੇ ਆਪ ਦੇ ਸਿੰਘਾਸਣ 'ਤੇ ਡੇਰਾ ਜਮਾ ਲਿਆ ਹੈ। ਉਹਦੇ ਜਿਊਂਦੇ ਜਾਗਦੇ ਬੀਰ ਸਿਪਾਹੀ ਡੇਰੇ ਵਿਚ ਉਪੱਦਰ ਮਚਾ ਰਹੇ ਨੇ। ਉਹਨਾਂ ਡੇਰੇ ਨੂੰ ਲਹੂ-ਲੁਹਾਨ ਕਰ ਦਿੱਤੈ। ਡੇਰੇ ਵਿਚਲੇ ਪਾਲਤੂ ਬੱਕਰੇ ਬੱਕਰੀਆਂ ਵੱਢ ਸੁੱਟੇ ਹਨ। ਚੁਲ੍ਹਿਆਂ 'ਤੇ ਧਰੇ ਦੇਗਚੇ ਭਾਫਾਂ ਛੱਡ ਰਹੇ ਹਨ। ਸੁਆਮੀ, ਉਹ ਮਹਾਂਪੁਰਖ.....।

"ਬੱਸ ਕਰੋ ਬੱਸ, ਮੈਂ ਹੋਰ ਨਹੀਂ ਸੁਣ ਸਕਦਾ", ਬੈਰਾਗੀ ਤਮਤਮਾ ਉਠਿਆ। ਉਹ ਬੋਲਿਆ, "ਮੈਂ ਮਿਟਾ ਦਿਆਂਗਾ, ਸਭ ਖ਼ਤਮ ਹੋ ਜਾਏਗਾ।" ਪਰ ਕੀ ? ਉਸ ਦੇ ਅੰਦਰੋਂ ਅਵਾਜ਼ ਉਠੀ, ਮਾਧੋ, ਕੀ ਮਿਟੇਗਾ। ਪਤਾ ਨਹੀਂ। ਉਸ ਦੇ ਕ੍ਰੋਧ ਦੀ ਸੀਮਾਂ ਸਮਾਪਤ ਹੋ ਗਈ, ਉਸ ਨੇ ਆਪਣੀਆਂ ਬੀਰ ਸ਼ਕਤੀਆਂ ਦੀ ਵਰਤੋਂ ਆਰੰਭ ਕੀਤੀ। ਪਰੰਤੂ ਸੂਰਜ ਦੇ ਸਨਮੁਖ ਜੁਗਨੂੰ ਨਿਸਤੇਜ਼ ਹੋ ਗਿਆ। ਅੰਤ ਵਿਫਲ ਹੋ

ਕੇ ਉਸ ਨੇ ਆਹਮੋ ਸਾਹਮਣੇ ਹੋ ਕੇ ਟੱਕਰ ਲੈਣੀ ਚਾਹੀ। ਉਹ ਗੁਮਾਨ ਭਰਿਆ ਡੇਰੇ ਪੁੱਜਾ ਤਾਂ ਸਿੰਘਾਂ ਦੇ ਚੇਹਰੇ ਵੇਖ ਕੇ ਘਬਰਾ ਗਿਆ। ਉਸ ਦੇ ਅੰਦਰੋਂ ਨਿਕਲਿਆ, ਹੇ ਕ੍ਰਿਸ਼ਨਾ, ਐਹੋ ਜਿਹੇ ਬੰਦੇ ਤਾਂ ਪੰਜਾਬ ਵਿਚ ਵੇਖੇ ਹਨ ਜਿਹੜੇ ਹਕੂਮਤਾਂ ਨਾਲ ਟੱਕਰਾਂ ਲੈਂਦੇ ਸੁਣੇ ਜਾਂਦੇ ਨੇ। ਅੱਗੇ ਹੋ ਕੇ ਉਹ ਆਸਣ ਵੱਲ ਵਧਿਆ ਤਾਂ ਬੇਅੰਤ ਚਾਨਣ ਉਹਦੀਆਂ ਅੱਖਾਂ ਨੇ ਵੇਖਿਆ। ਉਹ ਬੋਲਿਆ, ਇਹ ਵਿਸ਼ਨੂੰ ਹੈ ਜਾਂ ਬ੍ਰਹਮਾ ਜਾਂ ਚੱਕਰਧਾਰੀ ਕ੍ਰਿਸ਼ਨ। ਕੀ ਕਰਾਂ, ਚਰਨੀਂ ਡਿੱਗਾਂ ਜਾਂ ਅਜ਼ਮਾ ਵੇਖਾਂ। ਨਹੀਂ, ਮੈਂ ਆਪਣੀਆਂ ਆਕਰਸ਼ਣ ਸ਼ਕਤੀਆਂ ਦਾ ਇਸਤੇਮਾਲ ਕਰ ਕੇ ਧਾਰਾਸ਼ਾਹੀ ਕਰਨਾ ਜਾਣਦਾ ਹਾਂ। ਜਿਤਨਾ ਉਹ ਵਸ਼ੀਕਰਨ ਮੰਤਰ ਪੜ੍ਹਦਾ, ਉਨਾ ਹੀ ਉਹ ਕਮਜ਼ੋਰ ਹੁੰਦਾ ਜਾਂਦਾ। ਅੰਤ ਖਿੱਚਣ ਵਾਲੇ ਨੇ ਮਿਕਨਾਤੀਸੀ ਖਿੱਚ ਨਾਲ ਸਾਧ ਨੂੰ ਖਿੱਚ ਲਿਆ। ਸਾਧ ਬੇਸੁਧ ਹੋ ਕੇ ਮੁਰਦਿਆਂ ਵਾਂਗ ਹਜ਼ੂਰ ਦੇ ਚਰਨਾਂ 'ਤੇ ਢਹਿ ਗਿਆ। ਗੁਰੂ ਜੀ ਨੇ ਡਿੱਗੇ ਹੋਏ ਬੇਸੁਧ ਸਾਧੂ ਨੂੰ ਸਿੰਘਾਂ ਕੋਲੋਂ ਉਠਵਾ ਕੇ ਮੰਜੇ 'ਤੇ ਲਿਟਵਾ ਦਿੱਤਾ। ਤਲੀਆਂ ਝੱਸੀਆਂ ਗਈਆਂ। ਕੁਝ ਚਿਰਾਂ ਬਾਅਦ ਬੈਰਾਗੀ ਨੂੰ ਹੋਸ਼ ਆ ਗਈ। ਉਸ ਨੇ ਉਪਰ ਵੇਖਿਆ ਤੇ ਫਿਰ ਧੜੱਮ ਕਰ ਕੇ ਚਰਨੀਂ ਡਿੱਗ ਪਿਆ। ਸਤਿਗੁਰਾਂ ਨੇ ਕਿਹਾ, "ਬੈਰਾਗੀ, ਉਠੋ। ਅਸੀਂ ਡਿੱਗਿਆਂ ਨੂੰ ਉਠਾਉਣ ਵਾਲੇ ਹਾਂ।" "ਨਹੀਂ ਨਾਥ, ਮੈਨੂੰ ਝੁਕਣ ਦਿਉ", ਬੈਰਾਗੀ ਨੇ ਤਰਲਾ ਲਿਆ। ਹਜ਼ੂਰ ਨੇ ਕਿਹਾ, "ਉਠੋ ਆਪਣੀਆਂ ਨਜ਼ਰਾਂ ਨੂੰ ਬੁਲੰਦ ਕਰੋ ਤਾਂਕਿ ਖ਼ੁਦਗਰਜ਼ੀ 'ਚੋਂ ਨਿਕਲ ਕੇ ਸੱਚ ਦਾ ਕਤਰਾ ਵੀ ਅਣਖ ਦਾ ਦਰਿਆ ਦਿੱਸੇ।"



**ਇਤਨਾ ਬੁਲੰਦ ਅਪਨੀ ਨਿਗਾਹੋਂ ਕੋ ਕੀਜੀਏ,**
**ਕਤਰਾ ਭੀ ਆਪ ਦੇਖੇਂ ਤੋ ਦਰਯਾ ਦਿਖਾਈ ਦੇ।**

"ਨਹੀਂ ਦਾਤਾ, ਮੈਂ ਖ਼ੁਦਗ਼ਰਜ਼ੀ ਵਿਚ ਸੜਿਆ ਮਨੁੱਖ ਹਾਂ। ਮੈਨੂੰ ਢਹਿ ਜਾਣ ਦਿਉ।"

"ਬੈਰਾਗੀ, ਉਠੋ ਤੂਫ਼ਾਨ ਵਾਂਗ ਉਠੋ ਤੇ ਸੰਸਾਰ ਦੀ ਦਿਸ਼ਾ ਬਦਲ ਦਿਉ।"

**ਜੋ ਉਠ ਸਕੋ ਤੋ ਉਠੋ, ਆਂਧੀਉਂ ਕੀ ਸੂਰਤ ਤੁਮ,**
**ਬਦਲ ਸਕੋ ਤੋ ਬਦਲ ਡਾਲੋ ਫ਼ਜ਼ਾ ਜ਼ਮਾਨੇ ਕੀ।**

ਮਾਧੋ ਦਾਸ ਦੀਆਂ ਅੱਖਾਂ ਬਰਬਸ ਵਹਿ ਤੁਰੀਆਂ ਸਨ, ਮਾਨੋ ਗਰੂਰੇ ਹੋਏ ਬੱਦਲ ਅੱਜ ਸੰਭਾਲੇ ਹੋਏ ਪਾਣੀ ਨੂੰ ਧਰਤੀ ਦੀ ਹਿੱਕ 'ਤੇ ਵਹਾ ਦੇਣਾ ਚਾਹੁੰਦੇ ਸਨ। ਹਜ਼ੂਰ ਨੇ ਪਿੱਠ 'ਤੇ ਹੱਥ ਫੇਰ ਕੇ ਪੁੱਛਿਆ:

"ਹੇ ਬੈਰਾਗੀ, ਕੌਣ ਹੋ ਤੁਸੀਂ?"

"ਨਾਥ, ਇਸ ਤੋਂ ਪਹਿਲਾਂ ਦਾ ਪਤਾ ਨਹੀਂ।"

"ਤੇ ਬੈਰਾਗੀ, ਹੁਣ ਕੌਣ ਏਂ?"

"ਮੈਂ ਆਪ ਦਾ ਬੰਦਾ ਹਾਂ।"

"ਪਰ ਤੇਰਾ ਇਹ ਲਿਬਾਸ?"

"ਜੀ ਭਗਵਾਨ, ਇਸੇ ਲਿਬਾਸ ਸਦਕਾ ਲੋਕ ਮੈਨੂੰ ਬੈਰਾਗੀ ਸੱਦਦੇ ਹਨ।"

"ਹੇ ਬੈਰਾਗੀ, ਤੂੰ ਕਿਸ ਤਰ੍ਹਾਂ ਦਾ ਬੈਰਾਗੀ ਹੈਂ?"

"ਮੈਂ ਆਪਣੇ ਬਲ ਨਾਲ ਪਰਬਤ ਤਕ ਹਿਲਾ ਸਕਦਾ ਹਾਂ। ਪਲਾਂ ਵਿਚ ਜਿਥੇ ਚਾਹਾਂ, ਜਾ ਸਕਦਾ ਹਾਂ। ਜੋ ਚਾਹਾਂ ਰੂਪ ਵਟਾ ਸਕਦਾ ਹਾਂ। ਸੋਨੇ ਦੀ ਵਰਖਾ ਕਰਾ ਸਕਦਾ ਹਾਂ। ਜਲ ਵਿਚ ਥਲ, ਥਲ ਵਿਚ ਜਲ ਕਰਨ ਦੀ ਸਮਰੱਥਾ ਰੱਖਦਾ ਹਾਂ।"

"ਬੱਸ", ਸਤਿਗੁਰਾਂ ਕਿਹਾ, "ਕੁਝ ਹੋਰ ਵੀ?"

"ਨੇਤਰਾਂ ਵਾਲਿਆਂ ਨੂੰ ਅੰਨ੍ਹਾ ਤੇ ਅੰਨ੍ਹਿਆਂ ਨੂੰ ਸੁਜਾਖਾ ਕਰ ਸਕਦਾ ਹਾਂ।"

"ਹੇ ਬੈਰਾਗੀ, ਐਸੀਆਂ ਛੋਟੀਆਂ-ਛੋਟੀਆਂ ਕਰਾਮਾਤਾਂ ਤਾਂ ਭੰਡ, ਡੂਮ ਤੇ ਮਜਮੇ ਵਾਲੇ ਜਾਦੂਗਰ ਵੀ ਵਿਖਾਉਂਦੇ ਆ ਰਹੇ ਨੇ। ਤੂੰ ਅਕਾਰਣ ਹੀ ਗੁਮਾਨ ਕਰੀ ਬੈਠੈਂ। ਬੈਰਾਗੀ, ਤੂੰ ਹੋਛਾ ਜਾਦੂਗਰ ਹੈਂ, ਇਸ ਤੋਂ ਸਿਵਾ ਕੁਝ ਨਹੀਂ। ਤੇਰੇ ਵਿਚ ਹੋਛਾਪਨ ਹੈ, ਤੇਰੇ ਤੋਂ ਡੂੰਮ, ਮਜਮੇਦਾਰ ਮਦਾਰੀ ਹੀ ਅੱਛੇ ਹਨ ਕਿ ਉਹ ਕਦੇ ਵੀ ਤੇਰੇ ਵਾਂਗ ਹੰਕਾਰੀ ਸਾਧ ਨਹੀਂ ਅਖਵਾਉਂਦੇ। ਨਾ ਹੀ ਉਹ ਬੈਰਾਗੀ ਦਾ ਚੋਲਾ ਪਾ ਕੇ ਲੋਕਾਂ ਦਾ ਸ਼ਿਕਾਰ ਕਰਦੇ ਨੇ। ਨਾ ਹੀ ਸਿੱਧੀਆਂ ਦਾ ਮਾਣ ਕਰਦੇ ਨੇ।"



"ਹੇ ਨਾਥ, ਇਹ ਮੈਂ ਕੀ ਸੁਣ ਰਿਹਾਂ, ਕੀ ਮੈਂ ਸ਼ਿਕਾਰੀ.....?"

"ਹਾਂ ਬੈਰਾਗੀ, ਤੂੰ ਪਹਿਲਾਂ ਵੀ ਸ਼ਿਕਾਰੀ ਸੈਂ ਤੇ ਹੁਣ ਵੀ ਸ਼ਿਕਾਰੀ ਹੈਂ।"

ਸੁਣ ਕੇ ਮਾਧੋ ਦਾਸ ਹੈਰਾਨ ਹੋ ਗਿਆ ਕਿ ਮੇਰੇ ਮੁੱਢਨੇ ਜੀਵਨ ਨੂੰ ਕਿਵੇਂ ਜਾਣ ਲਿਆ, ਕੀ ਇਹ ਸਤਿ ਹੈ ਕਿ ਇਹ ਮਹਾਂਪੁਰਖ ਅੰਤਰਯਾਮਤਾ ਦੀ ਸਿਖਰ ਹਨ।

"ਹੇ ਬੈਰਾਗੀ, ਕੀ ਤੂੰ ਬਚਪਨ ਤੋਂ ਜਵਾਨੀ ਤਕ ਸ਼ਿਕਾਰੀ ਸੈਂ, ਉਸ ਹਿਰਣੀ ਦੀ ਘਟਨਾ ਤੱਕ। ਕੀ ਤੂੰ ਹਥਿਆਰ ਨਹੀਂ ਸੁੱਟੇ?"

"ਹੇ ਪ੍ਰਾਣ ਨਾਥ, ਖਿਮਾਂ ਕਰਨਾ। ਆਪ ਨੂੰ ਉਸ ਘਟਨਾ ਦਾ ਇਲਮ ਕਿਵੇਂ ਹੈ?"

"ਬੈਰਾਗੀ, ਇਹ ਨਜ਼ਰ ਦਾ ਭੁਲੇਖਾ ਹੈ। ਮੈਂ ਜਾਣਦਾ ਹਾਂ ਤੂੰ ਸ਼ਿਕਾਰੀ ਹੈਂ।"

"ਸੁਆਮੀ, ਹੁਣ ਮੈਂ ਵੈਸ਼ਨੂੰ ਮੱਤ ਦਾ ਸਾਧੂ ਹਾਂ, ਜੋ ਮੱਤ ਆਪ ਦੇ ਸਿੱਖਾਂ ਨੇ ਖਵਾਰ ਕਰ ਦਿੱਤਾ ਹੈ।"

"ਹੇ ਬੈਰਾਗੀ, ਉਹ ਕਿਸ ਤਰ੍ਹਾਂ?"

"ਮੈਂ ਅਹਿੰਸਕ ਮੱਤ ਦਾ ਪਾਂਧੀ ਹਾਂ, ਮੇਰਾ ਡੇਰਾ ਅਹਿੰਸਾ ਦਾ ਪ੍ਰਤੀਕ ਹੈ।"

"ਬਹੁਤ ਖ਼ੂਬ ਬੈਰਾਗੀ, ਅੱਗੇ ਕਹੋ।"

"ਆਪ ਦੇ ਸੇਵਕਾਂ ਨੇ ਮੇਰੇ ਵੈਸ਼ਨਵ ਡੇਰੇ ਅੰਦਰ ਖ਼ੂਨ ਬਿਖੇਰ ਕੇ ਮੇਰਾ ਅਨਾਦਰ ਕੀਤਾ ਹੈ। ਮੇਰਾ ਵੈਸ਼ਨੂੰ ਮੱਤ ਖ਼ਵਾਰ ਕਰ ਦਿੱਤੈ। ਮੇਰਾ ਮੱਤ ਪਤਿਤ ਹੋ ਗਿਐ। ਮੇਰਾ ਡੇਰਾ ਪਤਿਤ ਹੋ ਗਿਆ, ਮੇਰਾ ਆਸਣ ਅਪਵਿੱਤਰ ਹੋ ਗਿਆ, ਮਹਾਰਾਜ।"

"ਹੇ ਬੈਰਾਗੀ, ਕੀ ਤੇਰਾ ਡੇਰਾ ਸਿਰਫ਼ ਖ਼ੂਨ ਦੇ ਡੁੱਲ੍ਹਣ ਦੇ ਕਾਰਨ ਅਪਵਿੱਤਰ ਹੋਇਐ ?"

"ਜੀ ਸੁਆਮੀ, ਮੇਰਾ ਕਹਿਣਾ ਠੀਕ ਹੈ।"

"ਤਾਂ ਫੇਰ ਤੇਰਾ ਡੇਰਾ ਕਦੇ ਵੀ ਸੁੱਚਾ ਨਹੀਂ ਸੀ। ਨਾ ਪਹਿਲਾਂ, ਨਾ ਹੁਣ।"

"ਹੇ ਸੁਆਮੀ! ਐਸਾ ਕਿਵੇਂ ?"

"ਬੈਰਾਗੀ, ਜਿਸ ਦੇਸ਼ ਦੀ ਚੱਪਾ-ਚੱਪਾ ਧਰਤੀ ਨਿਰਦੋਸ਼ਾਂ ਦੇ ਲਹੂ ਨਾਲ ਰੱਤੀ ਹੋਵੇ ਉਸ ਦੇਸ਼ ਅੰਦਰ ਤੁਹਾਡਾ ਇਹ ਡੇਰਾ (ਛੋਟਾ ਜਿਹਾ) ਅਰ ਆਸਣ ਕਦੇ ਵੀ ਸੁੱਚਾ ਨਹੀਂ ਰਹਿ ਸਕਦਾ। ਹਾਂ ਬੈਰਾਗੀ, ਤੇਰਾ ਭਾਰਤ ਬੇਗੁਨਾਹਾਂ ਦੇ ਖ਼ੂਨ ਨਾਲ ਲੱਥਪੱਥ ਹੈ। ਇਸ ਗੁਲਾਮਾਂ ਦੇ ਦੇਸ਼ ਅੰਦਰ ਤੇਰਾ ਇਹ ਸਿਧਾਂਤ ਬਿਲਕੁਲ ਨਿਰਮੂਲ ਹੈ, ਇਸ ਦਾ ਕੋਈ ਅਧਾਰ ਨਹੀਂ। ਨਾ ਹੀ ਆਪ ਦਾ ਮੱਤ ਸਥਿਰ ਹੈ ਨਾ ਆਪ, ਕਦਾਚਿਤ ਨਹੀਂ। ਮੇਰੀ ਸੁਣੋ ਬੈਰਾਗੀ।"



**ਆਂਧੀ ਮੇਂ ਤਿਨਕੇ ਕੀ ਤਰਹ ਬਹਿ ਜਾਨਾ ਤੋ ਕੁਛ ਮੁਸ਼ਕਿਲ ਨਹੀਂ,**
**ਬਾਤ ਤੋ ਤਬ ਹੈ ਜਬ ਤੂਫ਼ਾਨੋਂ ਕਾ ਮੂੰਹ ਮੋੜ ਦੇ।**

ਮਾਧੋ ਦਾਸ ਅਧੀਰ ਹੋ ਗਿਆ, ਅੱਜ ਪਹਿਲੀ ਵਾਰ ਉਸ ਨੂੰ ਆਪਣਾ ਆਪ ਸ਼ਾਂਤ ਮਹਿਸੂਸ ਹੋਇਆ। ਐਨੇ ਨੂੰ ਹਜ਼ੂਰ ਉੱਠ ਕੇ ਬਾਹਰ ਚਲੇ ਗਏ ਤਾਂ ਬੈਰਾਗੀ ਨੇ ਸਿੰਘਾਂ ਤੋਂ ਪੁੱਛਿਆ :

"ਹੇ ਮਿਤਰ ਜਨੋ, ਇਹ ਮਹਾਂਬਲੀ ਕੌਣ ਹੈ, ਜਿਸ ਨੇ ਮੇਰੇ ਪੂਰੇ ਵਜੂਦ ਨੂੰ ਹਿਲਾ ਕੇ ਰੱਖ ਦਿੱਤਾ। ਜਿਸ ਦੀਆਂ ਨਿਰਮਲ ਨਿਗਾਹਾਂ ਨੇ ਮੇਰੀਆਂ ਸਮੱਸਤ ਸ਼ਕਤੀਆਂ ਧਾਰਾਸ਼ਾਹੀ ਕਰ ਦਿੱਤੀਆਂ, ਜਿਸ ਦੇ ਸਾਗਰ ਵਰਗੇ ਦਿਲ ਅੰਦਰ ਮਹਾਨ ਸ਼ਾਂਤੀ ਹੈ, ਜਿਸ ਦੇ ਬੋਲਾਂ ਵਿਚ ਕਹਿਰਾਂ ਦੀ ਕਸ਼ਿਸ਼ ਹੈ, ਜਿਸ ਨੇ ਮੈਨੂੰ ਪੂਰੀ ਤਰ੍ਹਾਂ ਖਿੱਚ ਲਿਆ ਏ। ਪਤਾ ਨਹੀਂ ਕਿਉਂ ਐਸਾ ਮਹਿਸੂਸ ਹੁੰਦਾ ਹੈ ਕਿ ਮੇਰੇ ਬਰਫ਼ਾਨੀ ਝੀਲ ਵਰਗੇ ਠੰਢੇ ਠਾਰ ਜੀਵਨ ਵਿਚ, ਜੋ ਬੇਗੈਰਤ ਦਾ ਠੰਢਾਪਣ ਹੈ, ਵਿਚ ਉਸ ਐਸਾ ਵਿਸਫੋਟ ਕੀਤਾ ਏ ਕਿ ਮੈਨੂੰ ਆਪਣਾ ਆਪ ਉਬਲਦਾ ਹੋਇਆ ਜਾਪਣ ਲੱਗ ਪਿਐ।" ਸਿੰਘਾਂ ਨੇ ਬੈਰਾਗੀ ਨੂੰ ਦੱਸਿਆ :

## ਬੈਂਤ

**ਦੱਸਿਆ ਜਾਂ ਹਾਲ ਸਾਰਾ ਫੋਲ ਕੇ ਬੈਰਾਗੀ ਤਾਈਂ,**
**ਦੁਖੀਆਂ ਦਾ ਵਾਲੀ ਦਸਮੇਸ਼ ਜੀ ਪਿਆਰਾ ਹੈ।**
**ਜਿਹਦਾ ਨਾਮ ਸੁਣ ਸੁਣ ਜ਼ਾਲਮ ਦਾ ਦਿਲ ਹੱਲੇ,**
**ਸਾਜਿਆ ਹੈ ਪੰਥ ਜਿਹਨੇ ਖ਼ਾਲਸਾ ਨਿਆਰਾ ਹੈ।**
**ਦੁਖੀਆਂ ਦੇ ਹਿਤਾਂ ਲਈ ਚਾਰੇ ਲਾਲ ਵਾਰ ਦਿੱਤੇ,**
**ਜੱਗ ਉੱਤੇ ਪੇਸ਼ ਕੀਤਾ ਵੱਖਰਾ ਨਜ਼ਾਰਾ ਹੈ।**
**ਚਿੜੀਆਂ ਤੋਂ ਬਾਜ਼ ਨੇ ਹਰਾਏ ਇਹਦੀ ਰਹਿਮਤਾਂ ਨੇ,**
**ਯੋਧਾ ਵਲੀ ਪੀਰ ਇਹ 'ਅਜ਼ਾਦ' ਦਾ ਸਹਾਰਾ ਹੈ।**

ਸਿੰਘਾਂ ਦੱਸਿਆ, ਕਿਵੇਂ ਇਹਨਾਂ ਮਜ਼ਲੂਮਾਂ ਦੀ ਰੱਖਿਆ ਬਦਲੇ ਪਿਤਾ ਦੀ ਕੁਰਬਾਨੀ ਦਾ ਸੱਲ੍ਹ ਸਹਾਰਿਆ। ਜਦੋਂ ਮਜ਼ਲੂਮਾਂ 'ਤੇ ਜ਼ੁਲਮ ਹੋ ਰਿਹਾ ਸੀ ਤੇ ਇਹਨਾਂ ਕਿਵੇਂ ਦੁਖੀਆਂ ਲਈ ਦਰਦ ਪਾਲੇ ਹਨ। ਕਵੀ ਦਾ ਕਥਨ ਸਹੀ ਹੈ:

**ਖੰਜਰ ਚਲੇ ਕਿਸੀ ਪੇ ਤੜਪਤੇ ਹੈਂ ਹਮ ਅਮੀਰ,**
**ਸਾਰੇ ਜਹਾਂ ਕਾ ਦਰਦ ਹਮਾਰੇ ਜਿਗਰ ਮੇਂ ਤੋ ਹੈ।**



ਕਿਵੇਂ ਅਨੰਦਪੁਰ ਸਾਹਿਬ ਛੱਡਿਆ ਗਿਆ, ਕਿਵੇਂ ਸ੍ਰੀ ਚਮਕੌਰ ਸਾਹਿਬ ਵਿਚ ਵੱਡੇ ਸਾਹਿਬਜ਼ਾਦੇ ਸ਼ਹੀਦ ਹੋਏ। ਛੋਟੇ ਸਾਹਿਬਜ਼ਾਦੇ ਸਰਹਿੰਦ ਦੀ ਦੀਵਾਰ ਅੰਦਰ ਚਿਣ ਦਿੱਤੇ ਗਏ ਇਤਿਆਦਿ। ਸਾਰੇ ਕਾਂਡ ਸਿੰਘਾਂ ਜਦੋਂ ਦੱਸੇ ਤਾਂ ਮਾਧੋ ਦਾਸ ਦੇ ਨੇਤਰਾਂ ਵਿਚ ਵੱਸੇ ਗੁਰੂ ਗੋਬਿੰਦ ਜੀ ਦੇ ਚਰਨਾਂ 'ਤੇ ਝੁਕਦਾ ਹੀ ਗਿਆ, ਅੰਤ ਸਾਰਾ ਹੀ ਝੁਕ ਗਿਆ। ਇਤਨੇ ਸਮੇਂ ਅੰਦਰ ਹਜ਼ੂਰ ਫਿਰ ਆਸਣ 'ਤੇ ਆ ਸੱਜੇ ਤਾਂ ਬੈਰਾਗੀ ਨੇ ਭਾਰੇ ਅਫ਼ਸੋਸ ਨਾਲ ਕਿਹਾ, "ਸੱਚੇ ਸਾਹਿਬ, ਮੈਂ ਸੁਣਦਾ ਸਾਂ, ਅੱਜ ਵੇਖ ਵੀ ਲਿਆ। ਮਹਾਰਾਜ, ਆਪ ਧੰਨ ਹੋ, ਜੋ ਔਲਾਦ ਲੁਟਾ ਕੇ ਵੀ ਮੁਸਕਰਾ ਰਹੇ ਹੋ। ਪ੍ਰੀਤਮ ਨਾਥ, ਮੈਨੂੰ ਸਾਹਿਬਜ਼ਦਿਆਂ ਦੀ ਸ਼ਹਾਦਤ ਦਾ ਭਾਰਾ ਦੁੱਖ ਹੋਇਆ ਹੈ। ਕੀ ਆਪ ਨੂੰ ਇਸ ਦਾ ਕੋਈ ਮਲਾਲ ਨਹੀਂ ?" ਹਜ਼ੂਰ ਨੇ ਕਿਹਾ, "ਜੇਕਰ ਫੁੱਲ ਇਹ ਸਮਝਣ ਕਿ ਅਸਾਂ ਖਿੜ ਕੇ ਟੁੱਟ ਜਾਣਾ ਹੈ ਤਾਂ ਕਦੇ ਵੀ ਉਹ ਗੁਲਸ਼ਨ ਦੀ ਸੋਭਾ ਨਾ ਵਧਾਉਂਦੇ। ਇਥੇ ਕਵੀ ਦਾ ਕਥਨ ਹੈ:

**ਅਗਰ ਯਿਹ ਜਾਨਤੇ ਕਿ ਚੁਨ ਚੁਨ ਕੇ ਹਮੇਂ ਤੋੜੇਂਗੇ,**
**ਤੋ ਗੁਲ ਕਭੀ ਨਾ ਤਮੰਨਾਏ ਰੰਗੋ ਬੂ ਕਰਤੇ।**

"ਹੇ ਸਤਿਗੁਰੂ, ਮੈਂ ਨਿਮਾਣਾ ਕੀ ਕਰ ਸਕਦਾ ਹਾਂ ?"

"ਹੇ ਬੈਰਾਗੀ! ਤੂੰ ਕਸ਼ੱਤਰੀ ਹੈਂ, ਔਰ ਕਸ਼ੱਤਰੀ ਕਰਮ ਖੇਤਰ ਦਾ ਬਲੀ ਹੁੰਦੈ। ਵੱਡੇ ਨਾਨਕ ਦਾ ਬਚਨ ਹੈ:

**ਖਤ੍ਰੀ ਸੋ ਜੁ ਕਰਮਾ ਕਾ ਸੂਰੁ॥**
**ਪੁੰਨ ਦਾਨ ਕਾ ਕਰੈ ਸਰੀਰੁ॥**
**ਖੇਤੁ ਪਛਾਣੈ ਬੀਜੈ ਦਾਨੁ॥**
**ਸੋ ਖਤ੍ਰੀ ਦਰਗਹ ਪਰਵਾਣੁ॥** *(ਪੰਨਾ ੧੪੧੧)*

ਤੈਨੂੰ ਨਿਰੰਕਾਰ ਨੇ ਅਗਨ ਕੁਲੀ ਇਸ ਲਈ ਨਹੀਂ ਦਿੱਤੀ ਕਿ ਤੂੰ ਆਪਣੇ ਚੌੜੇ ਸੀਨੇ 'ਤੇ ਸੁਆਹ ਮਲ ਕੇ ਅਖੌਤੀ ਕਰਾਮਾਤਾਂ ਦਾ ਵਿਖਾਵਾ ਕਰਦਾ ਫਿਰੇਂ। ਦੇਖ ਤੇਰੀਆਂ ਭੁਜਾਵਾਂ ਫੌਲਾਦ ਦੀਆਂ ਹਨ ਜੋ ਸਿਰਫ਼ ਗਰੀਬਾਂ ਦੀ ਰੱਖਿਆ ਲਈ ਹਨ। ਤੇਰੇ ਇਸ ਚੱਟਾਨ ਵਰਗੇ ਸੀਨੇ ਨੇ ਮਜ਼ਲੂਮਾਂ ਦੀ ਢਾਲ ਬਣਨੈ। ਤੇਰੀਆਂ ਮਜ਼ਬੂਤ ਬਾਹਵਾਂ ਜ਼ਾਲਮ ਦਾ ਕਾਲ ਹਨ। ਉੱਠ ਸੰਭਲ! ਸੰਭਾਲ ਆਪਣੇ ਕਰਮ ਖੇਤਰ ਨੂੰ, ਤੇਰਾ ਕਰਮ ਖੇਤਰ ਯੁੱਧ ਦਾ ਮੈਦਾਨ ਹੈ। ਉਠ ਮੇਰੇ ਸ਼ੇਰ, ਤੂੰ ਸ਼ੇਰ ਹੈਂ, ਤੇਰੀ ਦਹਾੜ ਸੁਣਨ ਲਈ ਧਰਤੀ ਸਿੱਕ ਰਹੀ ਏ। ਉੱਠ.....।"

ਬੈਰਾਗੀ ਕੁਰਲਾ ਉਠਿਆ।



## ਸਾਕਾ

**ਸੁਣ ਕੇ ਬਚਨ ਹਜ਼ੂਰ ਦੇ ਜੋ ਅੱਤ ਕਰਾਰੇ।**
**(ਉਹਦੇ) ਅੰਦਰ ਭਾਂਬੜ ਬਲ ਗਿਆ ਤੇ ਉੱਡਣ ਸ਼ਰਾਰੇ।**
**ਨੈਣੀਂ ਉਬਲਿਆ ਖ਼ੂਨ ਸੀ ਪਿਆ ਗੜ੍ਹਕਾਂ ਮਾਰੇ।**
**ਉਹਦੇ ਫਰਕਣ ਡੌਲੇ ਫੜਨ ਲਈ ਖੰਡੇ ਦੋ-ਧਾਰੇ।**
**ਜਿਹਨਾਂ ਅਜ਼ਲਾਂ ਤਾਈਂ ਧਰੀਕ ਕੇ, ਕਈ ਕਰਨੇ ਕਾਰੇ।**
**ਜੋ ਦੁਸ਼ਮਣ ਤਾਈਂ ਮਿਟਾਉਣ ਲਈ ਪਏ ਲਾਉਂਦੇ ਲਾਰੇ।**
**ਮੈਂ ਸਾੜਾਂ ਧਰ 'ਅਜ਼ਾਦ' ਜੀ ਵੈਰੀ ਨੂੰ ਆਵੇ।**

ਬੈਰਾਗੀ ਭੜਕ ਉਠਿਆ, ਸ੍ਰੀ ਹਜ਼ੂਰ ਦੇ ਬਚਨਾਂ ਨੇ ਉਹਦੇ ਸ਼ੀਤ ਖ਼ੂਨ ਅੰਦਰ ਭਾਂਬੜ ਭਰਿਆ ਤੂਫ਼ਾਨ ਪੈਦਾ ਕਰ ਦਿੱਤਾ। ਉਸ਼ ਬੜੀ ਅਧੀਰਤਾ ਨਾਲ ਕਿਹਾ, "ਹੇ ਨਾਥ, ਮੈਂ ਆਪ ਦਾ ਗੁਨਾਹਗਾਰ ਬੰਦਾ[1] ਹਾਂ, ਮੇਰੀ ਭੁੱਲ ਮਾਫ਼ ਕਰ ਕੇ ਮੇਰੀ

1. ਬੰਦੇ ਦਾ ਅਰਥ ਹੈ 'ਗੁਲਾਮ', ਬੈਰਾਗੀ ਨੇ ਆਪਣੇ ਆਪ ਨੂੰ ਗੁਰੂ ਦਾ ਗੁਲਾਮ ਕਹਾਇਆ। ਉਵੇਂ ਬੰਦਾ ਸ਼ਬਦ ਦਾ ਮੂਲ ਫ਼ਾਰਸੀ ਹੈ ਜੋ ਪੰਜਾਬੀ ਭਾਸ਼ਾ ਵਿਚ ਤੇ ਕਈ ਹਿੰਦੁਸਤਾਨੀ ਬੋਲੀਆਂ ਵਿਚ ਰਲ ਗਿਆ ਹੈ। ਪਰੰਤੂ ਇਸ ਦੇ ਅਰਥ ਅਲੱਗ-ਅਲੱਗ ਹੋ ਗਏ ਹਨ। ਬਾਬੇ ਨਾਨਕ☛

ਆਰਜ਼ੂ ਸੰਪੂਰਨ ਕਰ ਦਿਉ। ਮੈਨੂੰ ਆਪਣੀ ਰਹਿਮਤ ਦਾ ਆਬੇ-ਹਯਾਤ ਬਖ਼ਸ਼ ਕੇ ਇਹਨਾਂ ਵੀਰਾਂ (ਸਿੰਘਾਂ) ਵਰਗਾ ਬਣਾ ਦਿਉ। ਫਿਰ ਮੈਨੂੰ ਇਤਨੀ ਤਾਕਤ ਬਖ਼ਸ਼ੋ ਕਿ ਮੈਂ ਆਪਣੇ ਨਾਮ ਸਦਕਾ ਜ਼ਾਲਮਾਂ ਨੂੰ ਚੀਣਾ-ਚੀਣਾ ਕਰ ਸੁੱਟਾਂ।"

"ਹਾਂ, ਬੈਰਾਗੀ," ਸਤਿਗੁਰੂ ਜੀ ਬੋਲੇ, "ਬੇਸ਼ੱਕ ਚੱਲ ਰਹੀ ਜ਼ੁਲਮ ਦੀ ਹਵਾ ਨਾਲ ਸਾਡੇ ਰਿਸ਼ਤੇ ਬੜੇ ਪੁਰਾਣੇ ਹਨ, ਫਿਰ ਵੀ ਸੱਚ ਦੀਆਂ ਜੋਤਾਂ ਤਾਂ ਬਲਦੀਆਂ ਹੀ ਰੱਖਣੀਆਂ ਹਨ।" ਕਵੀ ਲਿਖਦਾ ਹੈ:

**ਹਵਾ ਕੇ ਸਾਥ ਰਿਸ਼ਤੇ ਬੜੇ ਪੁਰਾਨੇ ਹੈਂ,**
**(ਫਿਰ ਭੀ) ਚਰਾਗ ਤੋ ਹਰ ਹਾਲ ਮੇਂ ਜਲਾਨੇ ਹੈਂ।**

"ਹਜ਼ੂਰ, ਮੇਰੇ ਅੰਦਰ ਜੋ ਚੁਆਤੀ ਤੁਸਾਂ ਲਾਈ ਹੈ, ਭਾਂਬੜਾਂ ਦਾ ਰੂਪ ਵੀ ਆਪ ਜੀ ਨੇ ਹੀ ਦੇਣਾ ਹੈ, ਬਲ ਬਖ਼ਸ਼ੋ।"

"ਬੈਰਾਗੀ, ਹੁਣ ਸ਼ਾਂਤ ਰਹਿਣ ਦਾ ਸਮਾਂ ਨਹੀਂ, ਸਗੋਂ ਸਮੇਂ ਨੂੰ ਤੇਰੀ ਉਡੀਕ ਸੀ, ਉਹ ਸਮਾਂ ਆ ਪੁੱਜਾ ਹੈ। ਹੁਣ ਤੈਨੂੰ ਆਪਣੀਆਂ ਭੁਜਾਂ ਦਾ ਬਲ ਬਖ਼ਸ਼ ਕੇ ਦੁਸ਼ਮਣਾਂ ਦੇ ਮੀਨਾਰ ਢਾਹੁਣ ਲਈ ਰਵਾਨਾ ਕਰਨਾ ਹੈ।"

ਸਤਿਗੁਰੂ ਜੀ ਮਾਧੋ ਦਾਸ ਦੇ ਡੇਰੇ ਅੰਦਰ ਕਈ ਦਿਨ ਠਹਿਰੇ। ਹਜ਼ੂਰ ਦੇ ਅਨੋਖੇ ਪ੍ਰਭਾਵ ਤੇ ਸਿੰਘਾਂ ਦਾ ਉੱਚਾ ਮਨੋਬਲ ਦੇਖ ਕੇ ਮਾਧੋ ਦਾਸ ਨੇ ਗੁਰੂ ਜੀ ਤੋਂ ਅੰਮ੍ਰਿਤ ਦੀ ਮੰਗ ਕੀਤੀ। ਹਜ਼ੂਰ ਨੇ ਬੈਰਾਗੀ ਤੋਂ ਵੈਰਾਗੀ ਬਾਣਾ ਲੁਹਾ ਕੇ ਬੀਰਤਾ ਦਾ ਚੋਲਾ ਪਹਿਨਾਇਆ ਅਤੇ ਅੰਮ੍ਰਿਤ ਛਕਾ ਕੇ ਨਾਮ ਸਿੰਘ ਰੱਖਿਆ। ਬੰਦਾ ਸਿੰਘ ਨੇ ਸੀਸ ਨਿਵਾ ਕੇ ਅਰਜ਼ ਕੀਤੀ:

"ਹੇ ਪੂਰਨ ਪੁਰਸ਼, ਮੈਨੂੰ ਮਾਣ ਹੈ ਕਿ ਮੈਂ ਆਪ ਦੇ ਕਰ ਕਮਲਾਂ ਤੋਂ, ਰਹਿਮਤ ਨਾਲ ਲਬਾ-ਲਬ ਖੰਡੇ ਦਾ ਅੰਮ੍ਰਿਤ ਪਾਨ ਕੀਤਾ ਹੈ। ਮੈਨੂੰ ਅੰਮ੍ਰਿਤ ਪ੍ਰਾਪਤੀ ਤੇ ਤਸ਼ੱਵਰ ਹੋ ਰਿਹੈ ਕਿ ਹੁਣ ਸਿੱਖੀ ਜਜ਼ਬਾ ਮੇਰੀ ਰਗ-ਰਗ ਵਿਚ ਠਾਠਾਂ ਮਾਰਨ ਲੱਗ ਪਿਐ। ਮੈਂ ਸਦਾ ਆਪ ਦੇ ਚਰਨਾਂ ਦਾ ਧਿਆਨ ਧਰ ਕੇ ਆਪ ਦੇ ਹੁਕਮ ਸਦਕਾ, ਆਪ ਦੇ ਹੱਥੋਂ ਤੇਗ ਫੜਾਂਗਾ। ਆਪ ਦੁਆਰਾ ਫੜੀ ਤੇਗ ਨਾਲ ਹਿੰਦ ਨੂੰ ਅਜ਼ਾਦ ਕਰਾਂਗਾ। ਮੈਂ ਆਪ ਦਾ ਨਾਮ ਲੈ ਲੈ ਕੇ ਜ਼ਾਲਮ ਦੀਆਂ ਧੱਜੀਆਂ ਉਡਾ ਦਿਆਂਗਾ। ਖੋਹ ਲਵਾਂਗਾ ਉਹ ਹੱਥ, ਜੋ ਕਿਸੇ ਅਬਲਾ ਦੀ ਵੀਣੀ ਫੜਦੇ ਨੇ। ਕੱਢ ਦਿਆਂਗਾ

---

☛ ਨੇ ਵੀ ਬੰਦਾ ਸ਼ਬਦ ਗੁਲਾਮ ਲਈ ਵਰਤਿਆ ਹੈ। ਜਿਵੇਂ 'ਮੈ ਬੰਦਾ ਬੈਖਰੀਦ ਸਚ ਸਾਹਿਬ ਮੇਰਾ।

ਬੰਦਾ, ਇਕ ਬੂਟੀ ਦਾ ਨਾਮ ਵੀ ਹੈ ਜੋ ਦਰੱਖਤ ਦੇ ਤਣੇ ਵਿਚ ਉਗਦੀ ਹੈ ਤੇ ਦਰੱਖਤ ਨੂੰ ਸੁਕਾ ਦਿੰਦੀ ਹੈ। ਵੈਦ ਲੋਕ ਇਸ ਨੂੰ ਸੂ ਬਦਲਣ ਦੀ ਦਵਾਈ ਵਿਚ ਇਸਤੇਮਾਲ ਕਰਦੇ ਹਨ। ਇਹ ਦੁਰਲੱਭ ਹੈ। (ਅਜ਼ਾਦ)

ਉਹ ਅੱਖਾਂ, ਜਿਹੜੀਆਂ ਮਜ਼ਲੂਮਾਂ ਨੂੰ ਘੂਰਦੀਆਂ ਨੇ। ਮੈਂ ਆਪ ਦੇ ਬਖ਼ਸ਼ੇ ਬੱਲ ਸਦਕਾ ਦੁਸ਼ਮਣਾਂ ਦੇ ਲਹੂ ਨਾਲ ਤੀਰਾਂ ਨੂੰ ਪਾਣ ਚੜ੍ਹਾ ਕੇ ਸੁੱਤੀਆਂ ਤਕਦੀਰਾਂ ਜਗਾ ਦਿਆਂਗਾ। ਆਪ ਦੇ ਬਖ਼ਸ਼ੇ ਖੰਡੇ ਨਾਲ ਸ਼ਾਹਾਂ, ਸੁਲਤਾਨਾਂ ਨੂੰ ਮਾਰਾਂਗਾ ਤੇ ਨਿਤਾਣਿਆਂ, ਫ਼ਕੀਰਾਂ, ਨਿਆਸਰਿਆਂ ਨੂੰ ਸਹਾਰੇ ਬਖ਼ਸ਼ਾਂਗਾ। ਨਗਾਰੇ ਦੀ ਚੋਟ ਨਾਲ ਵਤਨ ਦੀ ਤਕਦੀਰ ਪਲਟਾ ਦਿਆਂਗਾ। ਪਰ ਅਜਿਹਾ ਮੈਂ ਆਪ ਦੀ ਸ਼ਕਤੀ ਪਾ ਕੇ ਹੀ ਕਰ ਸਕਦਾ ਹਾਂ। ਵਰਨਾ ਮੈਂ ਇਕੱਲਾ ਤਿਨਕੇ ਤੋਂ ਵੱਧ ਨਹੀਂ। ਆਪ ਮੈਨੂੰ ਸਮਰੱਥਾ ਬਖ਼ਸ਼ੋ, ਤਾਂ ਮੈਂ ਜ਼ਾਲਮਾਂ ਨੂੰ ਸੋਧਣ ਲਈ ਪੰਜਾਬ ਨੂੰ ਕੂਚ ਕਰਾਂ।"

ਸਤਿਗੁਰਾਂ ਕਿਹਾ, "ਮੇਰੇ ਬਹਾਦਰ ਬੰਦਾ ਸਿੰਘ, ਜਾਉ ਗੁਰੂ ਨਾਨਕ ਦੇ ਦਰੋਂ ਤੁਹਾਨੂੰ ਸਾਰੀਆਂ ਹੀ ਬਰਕਤਾਂ ਬਖ਼ਸ਼ੀਆਂ। ਗੁਰੂ ਗਰੰਥ ਤੇ ਪੰਥ ਨੂੰ ਆਪਣਾ ਵਜੂਦ ਸਮਝੀਂ। ਭੀੜ ਬਣੇ ਤੇ ਗੁਰੂ ਪੰਥ ਅੱਗੇ ਅਰਦਾਸ ਕਰੀਂ। ਤੈਨੂੰ ਉਹ ਕੁਝ ਪ੍ਰਾਪਤ ਹੋਵੇਗਾ ਜਿਸ ਨੂੰ ਪਾ ਕੇ ਤੂੰ ਧੰਨ ਹੋ ਜਾਏਂਗਾ।"

ਬੇਅੰਤ ਦਾਤਾਂ ਦੀ ਬਖ਼ਸ਼ਿਸ਼ ਬੰਦਾ ਸਿੰਘ ਨੇ ਸੱਚੇ ਸਾਹਿਬ ਤੋਂ ਪ੍ਰਾਪਤ ਕੀਤੀ। ਆਪ ਨੇ ਬੰਦਾ ਸਿੰਘ ਨੂੰ ਪੰਥ ਦਾ ਪ੍ਰਮੁਖ ਜਰਨੈਲ ਤੇ ਜਥੇਦਾਰ ਥਾਪ ਕੇ ਪਿੱਠ ਥਾਪੜਾ ਦੇ ਦਿੱਤਾ। ਸਾਹਿਬਾਂ ਨੇ ਆਪਣੇ ਪਵਿੱਤਰ ਹੱਥਾਂ ਨਾਲ ਲਿਖਤੀ ਹੁਕਮਨਾਮਾ ਬਖ਼ਸ਼ਿਆ। ਪੰਜ ਤੀਰ, ਇਕ ਨਿਸ਼ਾਨ ਸਾਹਿਬ, ਇਕ ਨਗਾਰਾ ਅਰ 'ਬਹਾਦਰ' ਦਾ ਖ਼ਿਤਾਬ ਦਿੱਤਾ।[1] ਅਗਵਾਈ ਲਈ ਪੰਜ ਸਿੰਘ, [2]ਬਾਬਾ ਬਿਨੋਦ ਸਿੰਘ, ਬਾਬਾ ਕਾਹਨ ਸਿੰਘ, ਭਾਈ ਬਾਜ ਸਿੰਘ, ਭਾਈ ਦਇਆ ਸਿੰਘ[3] ਭਾਈ ਰਣ ਸਿੰਘ ਮੁੱਖ ਸਲਾਹਕਾਰ ਥਾਪੇ। 20 ਸਿੰਘ ਸ਼ਸਤਰਧਾਰੀ ਨਾਲ ਤਿਆਰ ਕੀਤੇ ਗਏ। ਹਿਰਦੇ ਵਿਚ ਉਮੰਗ ਤੇ ਕਦਮਾਂ ਵਿਚ ਰਵਾਨੀ ਦੀ ਤਾਬ ਪੈਦਾ ਹੋ ਗਈ। ਕਿਸੇ ਸਿਆਣੇ ਨੇ ਕਿਹਾ ਹੈ ਕਿ:

**ਚੂਮੇ ਉਨਹੀਂ ਕੇ ਮੰਜ਼ਲਿ ਮਕਸੂਦ ਨੇ ਕਦਮ,**
**ਬਾ-ਅਜ਼ਮ ਮੁਸਤਕਿਲ ਵੁਹ ਮੁਸਾਫ਼ਿਰ ਜੋ ਚਲ ਪੜੇ।**

---

1. ਇਤਿਹਾਸਕਾਰਾਂ ਇਸ਼ਾਰਾ ਕੀਤਾ ਹੈ ਕਿ ਬੰਦਾ ਸਿੰਘ ਨੂੰ ਗੁਰੂ ਕੇ ਖ਼ਜ਼ਾਨੇ ਵਜੋਂ ਕੁਝ ਮੁੱਠਾਂ ਸੋਨੇ ਦੀਆਂ ਮੋਹਰਾਂ ਵੀ ਦਿੱਤੀਆਂ।
2. ਬਾਬਾ ਬਿਨੋਦ ਸਿੰਘ, ਬਾਬਾ ਕਾਹਨ ਸਿੰਘ ਦੋਵੇਂ ਪਿਉ ਪੁਤਰ ਸਨ। ਇਹ ਗੁਰੂ ਅੰਗਦ ਦੇਵ ਜੀ ਦੀ ਵੰਸ ਵਿਚੋਂ ਸਨ। ਤ੍ਰੇਹਣ ਗੋਤ ਦੇ ਹੋਣ ਕਰਕੇ ਗੁਰੂਵੰਸੀ ਹੋਣ ਕਾਰਨ ਪੰਥ ਸਤਿਕਾਰ ਸਹਿਤ ਆਪ ਨੂੰ ਬਾਬਾ ਸ਼ਬਦ ਨਾਲ ਸੰਬੋਧਨ ਕਰਦਾ ਸੀ।
3. ਇਹ ਭਾਈ ਦਇਆ ਸਿੰਘ ਪੰਜ ਪਿਆਰੇ ਵਾਲੇ ਜਥੇਦਾਰ ਦਇਆ ਸਿੰਘ ਜੀ ਨਹੀਂ ਸਨ। ਕਈ ਲੇਖਕ ਬਿਜੈ ਸਿੰਘ ਜੀ ਲਿਖਦੇ ਹਨ, ਕਿਉਂਕਿ ਭਾਈ ਦਇਆ ਸਿੰਘ ਜੀ ਸ੍ਰੀ ਅਬਚਲ ਨਗਰ ਸ੍ਰੀ ਹਜ਼ੂਰ ਸਾਹਿਬ ਜੀ ਸਮਾਏ। (ਅਜ਼ਾਦ)

ਇਹ ਸ੍ਰੀ ਦਸਮੇਸ਼ ਜੀ ਦੀ ਦੂਰ-ਦਰਸ਼ੀ ਤੇ ਬੁਧੀਮਾਨਤਾ ਦਾ ਅਜੀਬ ਕ੍ਰਿਸ਼ਮਾ ਸੀ ਕਿ ਇਕ ਵੈਸ਼ਨੂੰ ਖ਼ਿਆਲੀ, ਸੰਸਾਰ ਤਿਆਗੀ ਬੈਰਾਗੀ ਸਾਧੂ ਅੰਦਰ ਅਦਭੁੱਤ ਅਸਚਰਜ-ਜਨਕ ਬਦਲਾਅ ਲਿਆ ਦਿੱਤਾ। ਇਹ ਘਟਨਾ ਸਤੰਬਰ 1708 ਦੇ ਅਖ਼ੀਰੀ ਦਿਨ ਦੀ ਹੈ, ਜਦੋਂ ਕਰਮਵੀਰ, ਧਰਮੀ ਯੋਧਾ, 'ਰਾਜ ਕਰੇਗਾ ਖ਼ਾਲਸਾ' ਦਾ ਨਾਅਰਾ ਲਾ ਕੇ ਗੁਰੂ ਦੀ ਥਾਪਣਾ ਲੈ ਕੇ ਗੂੰਜ ਉਠਿਆ।

ਸਿੰਘ ਵੈਰਾਗ ਵਿਚ ਆ ਗਏ, ਕਿਉਂਕਿ ਇਹ ਉਹਨਾਂ ਦਾ ਸਾਹਿਬ ਨਾਲ ਆਖ਼ਰੀ ਮਿਲਨ ਸੀ। ਰੱਜ-ਰੱਜ ਦੀਦਾਰ ਕੀਤੇ, ਸ੍ਰੀ ਹਜ਼ੂਰ ਨੇ ਮੋਹ ਰਹਿਤ ਕਰ ਕੇ ਸਿੰਘਾਂ ਨੂੰ ਗਲ ਨਾਲ ਲਾਇਆ। ਹੁਣ ਪੰਜੀ ਸਿੰਘਾਂ ਦਾ ਜਥਾ ਦ੍ਰਿੜ੍ਹ ਨਿਸਚਾ ਕਰ ਕੇ ਦੇਸ਼ ਅੰਦਰੋਂ ਗ਼ੁਲਾਮੀ ਦੀਆਂ ਜੜ੍ਹਾਂ ਪੁੱਟ ਕੇ ਸੁਤੰਤਰਤਾ ਦੇ ਝੰਡੇ ਗੱਡਣ ਵਾਸਤੇ ਇਉਂ ਚੜ੍ਹ ਪਿਆ।

## ਵਾਰ

ਬੰਦਾ ਸਿੰਘ ਪੰਜਾਬ ਨੂੰ ਚੜ੍ਹ ਪਿਆ,
ਵਾਂਗ ਬਿਜਲੀ ਖੰਡਾ ਲਿਸ਼ਕਾ।
ਉਹਨੇ ਭਾਜੜ ਦਲਾਂ ਵਿਚ ਪਾਵਣੀ,
ਸਿਰ ਵੈਰੀਆਂ ਦਾ ਦੇਣਾ ਹੈ ਉਡਾ।
ਉਹਨੇ ਛੱਤ ਤੇ ਬਨੂੜ ਤਾਈਂ ਸੋਧਣਾ,
ਨਾਲੇ ਦਿੱਲੀ ਤਾਈਂ ਦੇਣਾ ਹੈ ਝੁਕਾ।
ਗੁਰੂ ਮਾਰੀ ਸਰਹਿੰਦ ਨੂੰ ਲੁੱਟ ਕੇ,
ਦੇਣੀ ਇੱਟ ਨਾਲ ਇੱਟ ਖੜਕਾ।
ਹੱਥੀਂ ਫੜ ਕੇ ਜੱਲਾਦ ਸੂਬੇਦਾਰ ਨੂੰ,
ਦੇਣਾ ਜੀਂਵਦੇ ਨੂੰ ਅੱਗ 'ਚ ਜਲਾ।
ਉਹਨੇ ਢਾਹ ਕੇ ਜ਼ੁਲਮ ਦੀਆਂ ਅਟਾਰੀਆਂ।
ਸਿੱਕਾ ਖ਼ਾਲਸੇ ਦਾ ਦੇਣਾ ਚਲਾ।
ਧਾਂਕ ਪਾਵਣੀ ਅਣਖ ਵਾਲੀ ਸੂਰਮੇ,
ਝੰਡਾ ਕੇਸਰੀ ਦੇਣਾ ਹੈ ਝੁਲਾ।
ਜਿਹੜੀ ਹੋਈ ਚਮਕੌਰ ਸਰ੍ਹਿੰਦ 'ਚ,
ਸਾਰੇ ਲੈਵਣੇ ਹਿਸਾਬ ਚੁਕਾ।
ਠੱਲ੍ਹ ਪਾਵਣੀ ਹੈ ਜ਼ੁਲਮ ਦੇ ਤੂਫ਼ਾਨ ਨੂੰ,
'ਅਜ਼ਾਦ' ਵਾਹਿਗੁਰੂ ਨੂੰ ਸੀਸ ਝੁਕਾ।

ਬੰਦਾ ਸਿੰਘ ਬਹਾਦਰ ਗੁਰੂ ਓਟ ਦੀ ਲੈ ਕੇ ਮੁਗਲਸ਼ਾਹੀ ਨੂੰ ਤਹਿਸ-ਨਹਿਸ ਕਰਨ ਲਈ ਚੜ੍ਹ ਪਿਆ। ਸੱਤ ਸੌ ਸਾਲ ਤੋਂ ਗ਼ੁਲਾਮ ਭਾਰਤ ਨੂੰ ਅਜ਼ਾਦ ਕਰਾਉਣ ਲਈ ਮੁੱਖ ਉਦੇਸ਼ ਦੀ ਪੂਰਤੀ ਲਈ ਜ਼ਰੂਰੀ ਸੀ ਮੁਸੀਬਤਾਂ ਨੂੰ ਗਲ ਲਾਉਣਾ। ਸਿਆਣੇ ਕਹਿੰਦੇ ਹਨ ਕਿ ਅਜ਼ਾਦੀ ਦਾ ਮਤਲਬ ਉਹੀ ਸਮਝਦੇ ਹਨ ਜੋ ਦੁੱਖਾਂ ਵਿਚ ਮੁਸਕਰਾਏ।

**ਸਮਝ ਸਕੇ ਹੈਂ ਵੁਹੀ ਹਯਾਤ ਕਾ ਮਕਸਦ,**
**ਮੁਸੀਬਤੋਂ ਮੇਂ ਜੋ ਮੁਸਕਰਾਤੇ ਹੈਂ।**

ਹੈਰਾਨੀ ਦੀ ਗੱਲ ਹੈ ਕਿ 25 ਸਿੰਘਾਂ ਦਾ ਜਥਾ ਵਧਦਾ-ਵਧਦਾ ਹਜ਼ਾਰਾਂ ਵਿਚ ਹੋ ਗਿਆ। ਹੈ ਨਾ ਕੇਮਾਲ। ਮੁਹੰਮਦ ਕਾਸਿਮ ਤੇ ਖ਼ਾਫ਼ੀ ਖ਼ਾਂ ਅਨੁਸਾਰ ਚਾਰ ਹਜ਼ਾਰ ਘੋੜ-ਸਵਾਰ ਅੱਠ ਹਜ਼ਾਰ ਪੈਦਲ ਜੰਗੀ ਸੂਰਮੇ ਉਸ ਇਕੱਤਰ ਕਰ ਲਏ। ਗੋਕਲ ਚੰਦ ਨਾਰੰਗ ਦੀ ਵਿਚਾਰ ਅਨੁਸਾਰ ਵਧ ਕੇ ਪੈਦਲ ਫ਼ੌਜ ਚਾਲੀ ਹਜ਼ਾਰ ਹੋ ਗਈ। ਲੇਖਕ ਮੁਹੰਮਦ ਕਾਸਿਮ ਲਾਹੌਰੀ ਇਬਰਤਨਾਮਾ ਵਿਚ ਲਿਖਦਾ ਹੈ ਕਿ ਮੁਗਲਾਂ ਤੇ ਸਿੱਖਾਂ ਵਿਚਕਾਰ ਇਹ ਧਮਾਕਾ ਦਸਮੇਸ਼ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਬਾਅਦ ਹੋਇਆ। ਇਸ ਸਰਗਰਮ ਸਿਆਸਤ ਵਿਚ ਬੰਦਾ ਸਿੰਘ 'ਅਜਬ ਬਲਾ' ਕਰ ਕੇ ਜਾਣਿਆ ਜਾਣ ਲੱਗਾ। ਇਹਨਾਂ ਪਿੱਛੇ ਵਿਸ਼ੇਸ਼ ਅਤੀਤ ਦਾ ਪ੍ਰਭਾਵ ਸੀ। ਜਿਵੇਂ ਸਰਹਿੰਦ ਵਿਚ ਸਾਹਿਬਜ਼ਾਦਿਆਂ ਦੀ ਸ਼ਹਾਦਤ, ਵੱਡੀ ਮਾਤਾ ਦੀ ਸ਼ਹਾਦਤ, ਵੱਡੇ ਸਾਹਿਬਜ਼ਾਦੇ ਚਮਕੌਰ ਵਿਚ ਸ਼ਹੀਦ ਹੋਏ। ਤਾਜ਼ਾ ਮੰਜ਼ਰ, ਜੋ ਉਹਨਾਂ ਆਪਣੀਆਂ ਅੱਖਾਂ ਸਾਹਵੇਂ ਡਿੱਠਾ, ਉਹ ਸੀ ਗੁਰੂ ਜੀ 'ਤੇ ਛੁਰੇ ਦਾ ਵਾਰ। ਇਸ ਅੱਖੀਂ ਵੇਖੀ ਘਟਨਾ ਨੇ ਜਥੇਦਾਰ ਦੇ ਮਨ 'ਤੇ ਡੂੰਘਾ ਪ੍ਰਭਾਵ ਪਾਇਆ। ਉਹਨੇ ਹਾਕਮ ਜਮਾਤਾਂ ਵੱਲੋਂ ਸਖ਼ਤੀ ਦਾ ਉੱਤਰ ਦਿੱਤਾ ਤੇ ਕਿਹਾ ਕਿ :

**ਸਖ਼ਤੀ ਸੇ ਯਿਹ ਖ਼ਾਲਸਾ ਦਬ ਸਕੇਗਾ ਨਾ, ਹਮਰਾਜ,**
**ਲੋਹੇ ਕਾ ਯਿਹ ਚਨਾ ਹੈ ਜੋ ਚਬਾਇਆ ਨ ਜਾਏਗਾ।**

ਮੋਟੇ ਤੌਰ 'ਤੇ ਨਾਰਨੌਲ ਦੇ ਨੇੜੇ ਇਕ ਪਿੰਡ 'ਤੇ ਡਾਕਾ ਪਿਆ ਤਾਂ ਆਪ ਜਨਤਾ ਦੀ ਸੇਵਾ ਲਈ ਅੱਗੇ ਆਏ। ਪਿੰਡ ਬਚਾ ਲਿਆ, ਇਹ ਪਹਿਲੀ ਫਤਹਿ ਸੀ ਜਿਸ ਦਾ ਪ੍ਰਭਾਵ ਪਿੰਡ ਤੇ ਇਲਾਕੇ ਦੇ ਲੋਕਾਂ 'ਤੇ ਡੂੰਘਾ ਪਿਆ। ਫਿਰ ਲੁਹਾਰੇ ਵਾਲੇ ਨਵਾਬ ਨਾਲ ਟਾਕਰਾ ਹੋਇਆ। ਦਿੱਲੀ ਦੇ ਨੇੜੇ ਸੇਹਰ ਅਤੇ ਖੰਡੀ ਦੋ ਸਾਂਝੇ ਪਿੰਡ ਹਨ, ਜਿਥੇ ਬੰਦਾ ਸਿੰਘ ਨੇ ਪੰਜਾਬ ਦੇ ਸਿੰਘਾਂ ਲਈ ਹੁਕਮਨਾਮੇ ਲਿਖੇ। ਇਥੋਂ ਪਿੰਡ ਕੁਰਸਲਾ ਤੇ ਟੂਹਾਣਾ ਸ਼ਹਿਰ ਫ਼ਤਹਿ ਕੀਤੇ। ਹੁਣ ਸਮਾਣੇ ਦਾ ਨੰਬਰ ਆਇਆ। ਸਮਾਣਾ ਸੋਧ ਕੇ ਸੈਫ਼ਾਬਾਦ ਤੇ ਫਿਰ ਕੁੰਜਪੁਰਾ ਵਜੀਦ ਖ਼ਾਂ ਦਾ ਪਿੰਡ ਮਾਰਿਆ। ਦਾਮਲੇ 'ਤੇ ਜਿੱਤ ਪ੍ਰਾਪਤ ਕਰ ਕੇ ਪਿੰਡ ਟੀਹਾ ਤਬਾਹ ਕੀਤਾ। ਇਥੋਂ

ਮੁਸਤਫ਼ਾਬਾਦ ਸਰ ਕਰ ਕੇ ਸਢੌਰਾ ਆਣ ਮੱਲਿਆ। ਪਿੰਡ ਕਪੂਰੀ ਨੂੰ ਕਤੂਰੀ ਬਣਾ ਕੇ ਕਿਲ੍ਹਾ ਮੁਖ਼ਲਿਸਗੜ੍ਹ ਉਸਾਰਿਆ। ਇਥੋਂ ਛੱਤ ਅਤੇ ਬਨੂੜ ਦੇ ਜ਼ਾਲਮਾਂ ਦੀ ਸੁਧਾਈ ਕੀਤੀ। ਫਿਰ ਸਦਾ ਦਿਲ ਰੜਕਣ ਵਾਲੀ ਸਰਹਿੰਦ ਦੀ ਗਰਦ ਉਤਾਰੀ। ਇਸੇ ਸਮੇਂ ਅੰਦਰ ਰੋਪੜ ਅਤੇ ਮਲੇਰਕੋਟਲਾ ਵਿਚ ਸਿੰਘਾਂ ਦੀਆਂ ਮੁਠਭੇੜਾਂ ਹੋਈਆਂ। ਪਿੰਡ ਕਿੜੀ ਤੇ ਬਹਿਲੋਲਪੁਰ ਵੀ ਸੋਧੇ ਗਏ। ਘੁੜਾਮ ’ਤੇ ਹੱਲਾ ਕਰ ਕੇ ਦੁਬਾਰਾ ਮਲੇਰਕੋਟਲੇ ਦੇ ਹਾਕਮ ਸੋਧੇ। ਫਿਰ ਦੁਆਬੇ ਅੰਦਰ ਪ੍ਰਵੇਸ਼ ਕਰ ਕੇ ਰਾਹੋਂ ਸ਼ਹਿਰ ਤਬਾਹ ਕੀਤਾ। ਇਸ ਤੋਂ ਬਾਅਦ ਬਜਵਾੜਾ ਪਾਸ ਭਾਰੀ ਜੰਗ ਹੋਇਆ। ਅੰਤ ਬਜਵਾੜਾ ਸਿੰਘਾਂ ਫਤਹਿ ਕਰ ਲਿਆ। ਸਿੰਘਾਂ ਅਜਮੇਰ ਚੰਦ ਕਹਿਲੂਰੀਏ ਨੂੰ ਚਿੱਠੀ ਲਿਖੀ, ਪਹਿਲਾਂ ਤਾਂ ਉਹ ਤਕੜਾ ਹੋਇਆ ਪਰੰਤੂ ਪਿੱਛੋਂ ਉਹ ਮੂੰਹ ਵਿਚ ਘਾਹ ਲੈ ਕੇ ਸ਼ਰਨੀਂ ਆ ਪਿਆ। ਹੁਣ ਬੰਦਾ ਸਿੰਘ ਪਹਾੜੀ ਇਲਾਕੇ ਵਿਚ ਛਾ ਰਿਹਾ ਸੀ। ਆਪ ਮੰਡੀ ਦੇ ਇਲਾਕੇ ਵਲ ਵਧੇ ਜਿਥੇ ਆਪ ਨੇ ਚੰਬੇ ਦੇ ਰਾਜੇ ਦੀ ਧੀ ਬੀਬੀ ਅਨੂਪ ਕੌਰ ਨਾਲ ਅਨੰਦ ਪੜ੍ਹਾ ਲਿਆ। ਇਸ ਤੋਂ ਬਾਅਦ ਕੁੱਲੂ ਤੇ ਹੱਲਾ ਕਰ ਕੇ ਸ਼ਹਿਰ ਫਤਹਿ ਕਰ ਲਿਆ। ਹੁਣ ਮੁੜ ਪੰਜਾਬ ਨੂੰ ਪਰਤ ਕੇ ਮੋਰਿੰਡਾ ਤੇ ਖੇੜੀ ਪਿੰਡ ਲੁੱਟੇ ਗਏ। ਇਥੋਂ ਸਹਾਰਨਪੁਰ ’ਤੇ ਚੜ੍ਹਾਈ ਕੀਤੀ, ਜਿਸ ਵਿਚ ਖ਼ਾਲਸੇ ਦੀ ਫਤਹਿ ਹੋਈ। ਪਿੰਡ ਅੰਬੇਟੇ ਤੇ ਪਿੰਡ ਨਨੌਤਾ ਖ਼ਾਨਾਂ ਨੂੰ ਸੋਧ ਕੇ ਸਿੰਘ ਜਲਾਲਾਬਾਦ ’ਤੇ ਆ ਪਏ। ਲਹੂ-ਡੋਲ੍ਹਵੀਂ ਜੰਗ ਹੋਈ ਤੇ ਪੀਰ ਖ਼ਾਂ ਅਰ ਜਮਾਲ ਖ਼ਾਂ ਮਾਰੇ ਗਏ। ਇਥੋਂ ਦਲ ਤਰਾਵੜੀ ਆ ਰਿਹਾ, ਜਿਥੇ ਬਾਦਸ਼ਾਹ ਦੇ ਸ਼ਹਿਜ਼ਾਦੇ ਰਫੀਉਲਸ਼ਾਨ ਦੇ ਵਧਣ ਕਰ ਕੇ ਸਿੰਘ ਤਰਾਵੜੀ ਤੋਂ ਲਾਂਭੇ ਹੋ ਗਏ। ਸਿੰਘਾਂ ਇੰਦਰੀ ’ਤੇ ਕਬਜ਼ਾ ਜਮਾ ਕੇ ਅਮੀਨਗੜ੍ਹ ਜਾ ਘੇਰਿਆ। ਏਨੇ ਸਮੇਂ ਅੰਦਰ ਸਰਹਿੰਦ ’ਤੇ ਸ਼ਾਹੀ ਫ਼ੌਜਾਂ ਦਾ ਮੁੜ ਕਬਜ਼ਾ ਹੋ ਗਿਆ। ਲੋਹਗੜ੍ਹ ਵੀ ਘੇਰੇ ਅੰਦਰ ਆ ਗਿਆ ਤਾਂ ਸਿੰਘਾਂ ਨੂੰ ਲੋਹਗੜ੍ਹ ਛੱਡਣਾ ਪਿਆ। ਰਾਇਪੁਰ ਸ਼ਹਿਰ ਤੇ ਬਹਿਰਾਮਪੁਰ ਦੀ ਲੜਾਈ ਵਿਚ ਸਿੰਘ ਕਾਬਜ਼ ਰਹੇ। ਛੋਟੀਆਂ ਝੜਪਾਂ ਕਠੂਹਾ, ਪੜੋਲ, ਬਸੋਹਲੀ, ਦੜਪ ਅੰਦਰ ਹੋਈਆਂ। ਹੁਣ ਸਿੰਘ ਰਾਵੀ ਟੱਪ ਕੇ ਲਾਹੌਰ ਵੱਲ ਵਧ ਗਏ। ਇਸ ਤੋਂ ਅੱਗੇ ਕਈ ਘਟਨਾਵਾਂ ਹੋਈਆਂ। ਬਾਬਾ ਬੰਦਾ ਸਿੰਘ ਨੇ ਵਜ਼ੀਰਾਬਾਦ ਦੀ ਬੀਬੀ ਨਾਲ ਦੂਸਰੀ ਸ਼ਾਦੀ ਰਚਾਈ। ਅੰਤ ਮੋਰਿੰਡੇ ਪਾਸ ਸਿੰਘਾਂ ਦਾ ਅੱਤ ਘਮਸਾਣ ਹੋਇਆ, ਜਿਸ ਵਿਚ ਸਿੰਘਾਂ ਦਾ ਪੱਲੜਾ ਹਲਕਾ ਰਿਹਾ। ਰਿਆੜਕੀ ਦੇ ਇਲਾਕੇ ਵਿਚ ਵਿਚਰ ਕੇ ਖ਼ਾਲਸਈ ਧੰਮਾਂ ਪੈਦਾ ਕੀਤਾ। ਮਹੀਨਾ ਚੇਤਰ ਵਿਚ ਫਿਰ ਸਰਹਿੰਦ ’ਤੇ ਹੱਲਾ ਹੋਇਆ, ਜਿਸ ਵਿਚ ਹਮੀਦ ਖ਼ਾਂ ਮਾਰਿਆ ਗਿਆ। ਸਿੰਘਾਂ ਫਿਰ ਸਰਹਿੰਦ ’ਤੇ ਕਬਜ਼ਾ ਕਰ ਲਿਆ। ਇਹਨਾਂ ਸਮਿਆਂ ਅੰਦਰ ਬੰਦਾ ਸਿੰਘ ਨੇ ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਦੇ ਨਾਮ ’ਤੇ ਖ਼ਾਲਸਈ ਸਿੱਕਾ (ਕਰੰਸੀ) ਜਾਰੀ ਕੀਤਾ। ਇਥੇ ਕਈ ਘਟਨਾਵਾਂ ਵਾਪਰੀਆਂ, ਜੋ ਕਿਸੇ ਵੱਖਰੀ

ਕਿਤਾਬ ਦਾ ਵਿਸ਼ਾ ਹੋਵੇਗਾ। ਹਾਂ, ਬੰਦਾ ਸਿੰਘ ਗੁਰਦਾਸ ਨੰਗਲ ਆ ਰਿਹਾ। ਛੇਤੀ ਆਪ ਮੁਖ਼ਲਸਗੜ੍ਹ ਆ ਗਏ, ਜਿਥੇ ਇਕ ਵਾਰ ਫਿਰ ਭਾਰੀ ਜੰਗ ਹੋਇਆ ਤੇ ਮੁਨਿਅਮ ਖ਼ਾਂ ਮਾਰਿਆ ਗਿਆ। ਇਥੋਂ ਸਿੰਘ ਲਾਹੌਰ 'ਤੇ ਆ ਪਏ। ਬਾਗਬਾਨਪੁਰੇ ਭਾਰੀ ਜੰਗ ਅੰਦਰ ਸਿੰਘ ਸ਼ਿਕਸਤ ਖਾ ਗਏ। ਬੰਦਾ ਸਿੰਘ ਮੁੜ ਗੁਰਦਾਸ ਨੰਗਲ ਆ ਰਿਹਾ। ਇਥੋਂ ਕਲਾਨੌਰ, ਬਟਾਲਾ ਸੋਧੇ ਗਏ। ਕੋਟ ਮਿਰਜ਼ਾ ਜਾਨ ਤੋਂ ਹੱਟ ਕੇ ਗੁਰਦਾਸ ਨੰਗਲ ਨੂੰ ਘੇਰਾ ਪੈ ਗਿਆ। ਇਹ ਘੇਰਾ ਅੱਠ ਮਹੀਨੇ ਰਿਹਾ। ਮਗਰ ਸਿੰਘ ਪਿੱਠ ਦੇ ਕੇ ਭੱਜੇ ਨਹੀਂ। ਸੂਰਮੇ ਦੀ ਪਛਾਣ ਕਿ ਪਿੜ ਨਾ ਛੱਡੇ। ਕਵੀ ਨੇ ਉਦਾਹਰਣ ਦਿੱਤੀ ਹੈ:

**ਸਤੀ ਮਸਾਣੋਂ ਨਾ ਟਲੇ, ਸੂਰਾ ਰਣ ਪਿੱਠ ਦੇ,**
**ਸਾਧ ਤਜੇ ਚਲ ਆਸਨੋ, ਹੰਸੀ ਜਗਤ ਕਰੇ।**

ਸੂਰਮੇ ਜੱਗ ਹਸਾਈ ਨਾ ਕਰਾਈ ਅਰ ਵੀਰਗਤੀ ਪਾਉਣ ਲਈ ਭਾਣੇ-ਰੱਤ ਹੋ ਗਿਆ। ਇਹ ਵੱਡੀ ਬਦਨਸੀਬੀ ਸੀ ਕਿ ਬੰਦਾ ਸਿੰਘ 7 ਦਸੰਬਰ 1715 ਈਸਵੀ ਦਿਨ ਬੁੱਧਵਾਰ ਨੂੰ ਗਿਣਤੀ ਦੇ ਸਾਥੀਆਂ ਸਮੇਤ ਗ੍ਰਿਫ਼ਤਾਰ ਹੋ ਗਿਆ। ਆਪ ਦਾ ਲਾਡਲਾ ਪੁੱਤਰ ਅਜੈ ਸਿੰਘ ਵੀ ਗ੍ਰਿਫ਼ਤਾਰ ਕਰ ਲਿਆ ਗਿਆ। ਵਜ਼ੀਰਾਬਾਦ ਵਾਲੀ ਪਤਨੀ ਵੀ ਗ੍ਰਿਫ਼ਤਾਰ ਹੋਈ, ਪਿੱਛੋਂ ਦਿੱਲੀ ਦੇ ਕੁਝ ਸਿਰਕਰਦਾ ਸਿੱਖਾਂ ਨੇ ਰਿਹਾਅ ਕਰਵਾ ਦਿੱਤੀ। ਤਵਾਰੀਖ਼ ਦੀ ਤਹਿ ਅੰਦਰ ਜਾਈਏ ਤਾਂ ਆਪ ਨੇ ਮੰਡੀ ਦੇ ਰਾਜੇ ਸੁਧਰ ਸੈਨ ਦੀ ਧੀ ਨਾਲ ਵੀ ਸ਼ਾਦੀ ਕੀਤੀ। ਕੁਝ ਗੱਲਾਂ ਅਜੇ ਖੋਜ ਦੀਆਂ ਮੁਹਤਾਜ ਹਨ। ਅੰਤਤਾ: 700 ਸਿੰਘ ਸ਼ਹੀਦ ਕਰ ਦਿੱਤੇ ਗਏ। ਇਹ ਕਾਂਡ ਤ੍ਰਿਪੋਲੀਆ ਜੇਲ੍ਹ ਦੇ ਸਾਹਮਣੇ ਵੱਡੀ ਕੋਤਵਾਲੀ ਵਿਖੇ ਹੋਇਆ। ਮੀਰ ਹਾਸ਼ਮ ਲਿਖਦਾਂ ਹੈ ਕਿ ਮੀਰ ਆਤਸ਼ ਸਰਬਰਾਹ ਖ਼ਾਂ ਕੋਤਵਾਲ ਦੀ ਹਾਜ਼ਰੀ ਅੰਦਰ ਕੁਤਬਦੀਨ ਬਖ਼ਤਿਆਰ ਕਾਕੀ ਦੀ ਦਰਗਾਹ ਦੇ ਨੇੜੇ ਲਿਜਾ ਕੇ ਬੰਦਾ ਸਿੰਘ ਸਾਹਵੇਂ ਅਜੈ ਸਿੰਘ ਦੇ ਟੋਟੇ ਕੀਤੇ। ਅੰਤ 19 ਜੂਨ 1716 ਈ. ਨੂੰ ਆਪ ਹੱਸਦੇ ਹੋਏ ਸ਼ਹੀਦ ਹੋ ਗਏ। ਉਸ ਸਮੇਂ ਫ਼ਰੁਖ਼ਸੀਅਰ ਭਾਰਤ ਦਾ ਬਾਦਸ਼ਾਹ ਸੀ। ਇਸ ਤਰ੍ਹਾਂ ਇਸ ਬਹਾਦਰ ਦੇ ਜੀਵਨ ਦਾ ਅੰਤ ਹੋਇਆ। ਕਿੰਤੂ ਉਹਨਾਂ ਵੱਲੋਂ ਆਰੰਭੀ ਮੁਹਿੰਮ ਰੁਕੀ ਨਹੀਂ। ਠੀਕ ਚਾਲੀ ਸਾਲ ਬਾਅਦ ਸਿੰਘ ਪੰਜਾਬ ਦੇ ਬਾਦਸ਼ਾਹ ਬਣੇ। ਸੁਲਤਾਨ-ਉਲ-ਕੌਮ ਜੱਸਾ ਸਿੰਘ ਆਹਲੂਵਾਲੀਆ ਬਣਿਆ। ਇਹ ਸਿਦਕ ਤੇ ਬੀਰਤਾ ਅਨੂਠੀ ਦਾਸਤਾਨ, ਤੇਰਾ ਸ਼ਤ-ਸ਼ਤ ਪ੍ਰਣਾਮ ਸ਼ਹੀਦਾਂ ਨੂੰ, ਜਿਹਨਾਂ ਕਿਹਾ:

**ਸੀਚਨਾ ਚਾਹੋ ਅਗਰ ਨਖ਼ਲਿ ਹਯਾਤ ਕੌਮ ਕੌਮ ਕੋ,**
**ਸਰਾ-ਬਾ-ਕਫ਼ ਹੋਨਾ ਪੜੇਗਾ, ਤਬ ਸ਼ਹਾਦਤ ਕੇ ਲੀਏ।**

# ਔਰਤ ਦੀ ਰੂਹ

ਚੀਖਦੀ ਏ ਰੂਹ ਅੱਜ ਔਰਤ ਸਮਾਜ ਦੀ।
ਮਾਰਿਉ ਨਾ ਮੈਨੂੰ ਹਾਏ ਧੰਧੜੇ ਗੁਜ਼ਾਰਦੀ।
ਮੇਰਾ ਨਾਮ ਸੀਤਾ ਮਾਤਾ, ਲਖਮੀ ਦਰੋਪਦੀ ਹੈ,
ਮੈਂ ਮਾਂ ਯਸ਼ੋਧਾ, ਕੁੰਤੀ, ਜਾਨਕੀ ਨੂੰ ਜਾਈ ਹਾਂ।
ਕੁਖੋਂ ਮੇਰੀ ਲੱਖਾਂ ਹੀ ਪੈਗੰਬਰਾਂ ਨੇ ਜਨਮ ਲਿਆ,
ਨਾਨਕ, ਗੋਬਿੰਦ ਸਿੰਘ ਸੂਰਮੇ ਦੀ ਮਾਈ ਹਾਂ।
ਆਦਿ ਤੋਂ ਮੁਹੱਬਤਾਂ ਦੇ ਢੇਰ ਪਈ ਵੰਡਦੀ ਹਾਂ,
ਭਾਵੇਂ ਸਿਰ ਉਤੇ ਲੱਖਾਂ ਦੁੱਖੜੇ ਸਹਾਰਦੀ।
ਮਾਰਿਉ ਨਾ ਮੈਨੂੰ ਹਾੜਾ ਧੰਧੜੇ..... .....



ਸ਼ਿਵਾ, ਭਾਉ, ਰਾਣਾ ਪ੍ਰਤਾਪ ਜਿਹੇ ਬਲੀ ਬੀਰ,
ਬੰਦੇ ਜਿਹੇ ਬਹਾਦਰਾਂ ਨੇ ਸੀਰ ਮੇਰਾ ਚੁੰਘਿਆ।
ਸੂਰਮੇ ਅਜੀਤ ਤੇ ਜੈਮਲ ਰਾਠੌੜ ਜਿਹੇ,
ਮੇਰੀ ਕੁੱਖੋਂ ਪਾ ਕੇ ਜ਼ਾਲਮਾਂ ਨੂੰ ਰੁੰਧਿਆ।
ਖ਼ੁਸ਼ੀਆਂ ਦੇ ਤੋਹਫ਼ੇ ਮੈਂ ਤਾਂ ਜੁਗਾਂ ਤੋਂ ਹੀ ਵੰਡ ਰਹੀ ਆਂ,
ਬੋਚ ਬੋਚ ਹੱਥਾਂ ਵਿਚ ਰਹੀ ਹਾਂ ਸਵਾਰਦੀ।
ਮਾਰਿਉ ਨਾ ਮੈਨੂੰ ਹਾੜਾ ਧੰਧੜੇ..... .....

ਕਦੇ ਸਮਾਂ ਆਇਆ ਮੈਨੂੰ ਜੰਮਦੀ ਨੂੰ ਮਾਰਦੇ ਸਾਉ,
ਅੱਜ ਮੈਨੂੰ ਜੰਮਣ ਤੋਂ ਪਹਿਲਾਂ ਹੀ ਮੁਕਾਉਂਦੇ ਹੋ।
ਭੈੜਿਉ ਨਲੱਜਿਉ ਜ਼ੁਲਮ ਦੀ ਵੀ ਹੱਦ ਹੋ ਗਈ,
(ਜਦੋਂ) ਕੈਮਰੇ ਦੀ ਅੱਗ ਮੇਰੇ ਦਿਲ 'ਤੇ ਟਿਕਾਉਂਦੇ ਹੋ।
ਕੋਈ ਨਹੀਉਂ ਸੁਣਦਾ ਪੁਕਾਰ ਮੇਰੀ ਆਤਮਾ ਦੀ,
ਮੁੱਢ ਤੋਂ ਹੀ ਰਹੀ ਹਾਂ ਜੋ ਮੈਂ ਮੂਰਤੀ ਪਿਆਰ ਦੀ।
ਮਾਰਿਉ ਨਾ ਮੈਨੂੰ ਹਾੜਾ ਧੰਧੜੇ..... .....

ਹੱਦ ਹੋ ਗਈ ਔਰਤੇ ਤੂੰ ਵੀ ਤਾਂ ਇਕ ਔਰਤ ਹੈਂ।
ਮੈਂ ਹੀ ਤੈਨੂੰ ਦੁਨੀਆਂ 'ਤੇ ਜੰਮ ਜੰਮ ਭੇਜਿਐ।
ਮਿੱਠੀ ਮਿੱਠੀ ਲੋਰੀਆਂ ਦੇ ਕੰਨਾਂ ਵਿਚ ਰਸ ਭਰੇ,
ਗੋਦ 'ਚ ਉਠਾ ਕੇ ਤੇਰਾ ਜੀਵਲ ਸਹੇਜਿਐ।
ਉਸੇ ਪੇਟ ਵਿਚ ਫਿਰ ਤੂੰ ਨਸ਼ਤਰ ਚਲਾਂਵਦੀ ਏਂ,
ਕੱਢਦੀ ਏਂ ਬਾਹਰ ਮੇਰੇ ਟੁਕੜੇ ਹਜ਼ਾਰ ਜੀ।
ਮਾਰਿਉ ਨਾ ਮੈਨੂੰ ਹਾੜਾ ਧੰਧੜੇ..... .....
ਜਿਸ ਨੂੰ ਮਾਰਦੀ ਏਂ ਪੁੱਤਰਾਂ ਦੀ ਚਾਹ ਰੱਖ,
ਮੈਂ ਵੀ ਤਾਂ ਜੰਮੂ ਉਹਨਾਂ ਪੁੱਤਾਂ ਤਾਈ ਪਾਪਣੇ।
ਮੇਰੇ ਹੀ ਗਰਭ ਤੋਂ ਨਲਵਿਆਂ ਜਨਮ ਲੈਣੈ,
ਜੰਮੂ ਕੋਈ ਮਨੀ ਸਿੰਘ ਹੋਸ਼ ਕਰ ਪਾਪਣੇ।
ਵੱਜਣ ਤੋਂ ਪਹਿਲਾਂ ਤੂੰ ਕਾਤਲੇ ਕਿਉਂ ਤੋੜਨੀ ਏਂ,
ਮਿੱਠੇ ਸੁਰਾਂ ਵਾਲੀ ਭਲੀ ਤਾਰ ਉਹ ਸਿਤਾਰ ਦੀ।
ਮਾਰਿਉ ਨਾ ਮੈਨੂੰ ਹਾੜਾ ਧੰਧੜੇ..... .....

ਮੈਂ ਨਾ ਹੋਵਾਂ ਜੱਗ ਉਤੇ ਦੁਨੀਆਂ ਤਬਾਹ ਹੋਊ,
ਫੇਰ ਵੇਖ ਲੈਣਾ ਇਹਨਾਂ ਪੁੱਤਰਾਂ ਦੀ ਕਾਰ ਜੀ।
ਕੌਣ ਫੇਰ ਗੁੱਟਾਂ ਉੱਤੇ ਰੱਖੜੀ ਸਜਾਊ ਇਹਦੇ,
ਆਊ ਕਿਥੋਂ ਡੋਲੀ ਸੋਹਣੀ ਤੇਰੇ ਘਰ ਬਾਰ ਜੀ।
ਨੂੰਹਾਂ ਦੀ, ਪੰਜੇਬਾਂ ਵਾਲੀ ਖਣਕ ਨਹੀਂ ਆਉਣੀ ਮੁੜ,
ਝੂਰੀਂ ਫੇਰ ਕਰਮਾਂ ਨੂੰ ਠੰਢੇ ਹਉਕੇ ਮਾਰਦੀ।
ਮਾਰਿਉ ਨਾ ਮੈਨੂੰ ਹਾੜਾ ਧੰਧੜੇ..... .....
ਮੈਂ ਵੀ ਨਹੀਉਂ ਘੱਟ ਤੇਰੇ ਲਾਲਾਂ ਕੋਲੋਂ ਅੰਮੀਏ ਨੀ,
ਬਣ ਸਾਹਿਬ ਕੌਰ ਤੇਰੇ ਵੈਰੀਆਂ ਨੂੰ ਮਾਰਾਂਗੀ।
ਲਾ ਕੇ ਉਡਾਰੀ ਨੀਲੇ ਅੰਬਰਾਂ 'ਚ ਚੰਨੀਏਂ ਨੀ,
ਕਰਕੇ ਤਰੱਕੀ ਤੇਰਾ ਜੀਵਨ ਸਵਾਰਾਂਗੀ।
ਕਰਦੀ ਹਾਂ ਵਾਅਦਾ ਪੀ ਕੇ ਨੀਰ ਤੇਰਾ ਅੰਮੀਏ ਨੀ,
ਕਰੂੰ ਦੂਰ ਧੁੰਦ ਜਿਹੜੀ ਉੱਡੀ ਹੈ ਗੁਬਾਰ ਦੀ।
ਮਾਰਿਉ ਨਾ ਮੈਨੂੰ ਹਾੜਾ ਧੰਧੜੇ..... .....
ਸੰਭਲ ਸ਼ੁਦੈਣੇ ਕਾਹਨੂੰ ਡੈਣ ਬਣ ਗਈ ਏਂ,
ਡੈਣ ਵੀ ਨਹੀਂ ਕਦੇ ਆਪਣੇ ਬੱਚਿਆਂ ਨੂੰ ਮਾਰਦੀ।

ਵੇਖ ਕਰਤੂਤ ਤੇਰੀ ਭੈਣ ਦੀ ਵੀ ਰੂਹ ਕੂਕੀ,
ਤਰਾਸ ਤਰਾਸ ਕਰ ਉਹ, ਰਹੀ ਹੈ ਪੁਕਾਰ ਜੀ।
ਪਿਆਰ ਦੀ ਤੂੰ ਦੇਵੀ ਹੈਂ ਤੇ ਪਿਆਰ ਹੀ ਤੂੰ ਵੰਡ ਚੰਨਾ,
ਹੋਸ਼ ਕਰ ਹੁਣ ਗੱਲ ਮੰਨ ਲੈ 'ਅਜ਼ਾਦ' ਦੀ।
ਮਾਰਿਉ ਨਾ ਮੈਨੂੰ ਹਾੜਾ ਧੰਧੜੇ..... .....

## ਗ਼ਜ਼ਲ

ਨੇਕੀ ਕਰਕੇ ਹੀ ਇਨਸਾਨ ਮਸ਼ਹੂਰ ਹੁੰਦਾ ਏ,
ਵਰਨਾ ਤਾਂ ਝੂਠਾ ਗਰੂਰ ਹੁੰਦਾ ਏ।
ਬੁੱਝਦਾ ਨਹੀਂ ਤੂਫ਼ਾਨਾਂ ਵਿਚ ਸੱਚ ਦਾ ਦੀਵਾ,
ਹਵਾ 'ਚ ਬੇਸ਼ੱਕ ਬੇਓੜਕ ਸਰੂਰ ਹੁੰਦਾ ਏ।
ਮੱਸਿਆ ਨੇ ਵੀ ਆਉਣਾ ਜ਼ਰੂਰ ਹੁੰਦੈ,
ਭਾਵੇਂ ਪੁੰਨਿਆਂ ਵਿਚ ਹੱਛਾ ਨੂਰ ਹੁੰਦਾ ਏ।
ਰੁੱਤਾਂ ਵਿਚ ਤਬਦੀਲੀ ਆਉਂਦੀ ਹੀ ਰਹਿੰਦੀ ਹੈ,
ਹਰ ਮਨ 'ਤੇ ਅਸਰ ਭਰਪੂਰ ਹੁੰਦਾ ਏ।
'ਅਜ਼ਾਦ' ਸੁਖਾਂ ਨੂੰ ਛੱਡ, ਦੁੱਖ ਵੀ ਤਾਂ ਆਪਣੇ ਹੀ ਨੇ,
ਗ਼ਮਾਂ ਵਿਚ ਤਪ ਕੇ ਹੀ ਬੰਦਾ ਕੋਹਿਨੂਰ ਹੁੰਦਾ ਏ।

—ਅਜ਼ਾਦ



